# ਕੁੜੀ ਪੋਠੋਹਾਰ ਦੀ

ਪ੍ਰੋ: ਸਵਿੰਦਰ ਸਿੰਘ ਉਪੱਲ
ਐਮ. ਏ.
[redacted]
ਸ਼ਿਮਲਾ




੩੨ ਬੀ, ਪਲਈਅਰ ਗਾਰਡਨ ਮਾਰਕਿਟ
ਚਾਂਦਨੀ ਚੌਕ—ਦਿੱਲੀ।

# ਕੁੜੀ ਪੋਠੋਹਾਰ ਦੀ

ਪ੍ਰੋ: ਸਵਿੰਦਰ ਸਿੰਘ ਉੱਪਲ
ਐਮ. ਏ.
ਭਾਰਗਵਾ ਕਾਲਜ
ਸ਼ਿਮਲਾ




੪੨ ਬੀ, ਪਲਈਅਰ ਗਾਰਡਨ ਮਾਰਕਿਟ
ਚਾਂਦਨੀ ਚੌਕ—ਦਿਲੀ।

ਮੁਲ ੨ ਰੁਪਏ

ਪਹਿਲੀਵਾਰ—੧੦੦੦

ਨਵੰਬਰ, ੧੯੫੦

ਪਰਕਾਸ਼ਕ—ਪ੍ਰੋ: ਸਵਿੰਦਰ ਸਿੰਘ ਉੱਪਲ ਐਮ. ਏ.
(ਧਮਿਆਲ-ਰਾਵਲਪਿੰਡੀ ਨਿਵਾਸੀ)

ਪ੍ਰਿੰਟਰ—ਭਾਰਤ ਪ੍ਰਿੰਟਿੰਗ ਵਰਕਸ ਚੂੜੀ ਵਾਲਾਂ ਦਿਲੀ

ਆਪਣੀ ਸਤਿਕਾਰ ਯੋਗ

ਬੇ ਜੀ ਨੂੰ

ਜਿਨ੍ਹਾਂ ਦੀ ਨਿੱਘੀ ਤੇ ਸੁਚੱਜੀ ਪਾਲਣਾ ਨੇ

ਮੈਨੂੰ ਇਸ ਯੋਗ ਬਣਾਇਆ।

# ਕਹਾਣੀ ਸੂਚੀ

ਸਿਰ ਤੇ ਚੁਕੀ ਪੰਡ ਘਾਹ ਦੀ,

ਪੈਲਾਂ ਪਾਂਦੀ,

ਝੋਲੇ ਖਾਂਦੀ,

ਆਈ ਕੁੜੀ ਪਠੋਹਾਰ ਦੀ।

(ਪ੍ਰੋ: ਮੋਹਨ ਸਿੰਘ—ਕਸੁੰਭੜਾ)

# ਜਾਣਪਛਾਣ

ਇਸ ਕਹਾਣੀ-ਸੰਗ੍ਰਹਿ ਦਾ ਕਹਾਣੀਕਾਰ ਨਾ ਕੇਵਲ ਮੇਰਾ ਜਮਾਤੀ ਹੈ ਸਗੋਂ ਮੇਰੇ ਨਾਲ ਖੇਡ ਵੱਡਾ ਹੋਇਆ ਹੈ। ਇਹਨੂੰ ਵੀ ਤਾਂ ਉਸੇ ਪਿੰਡ ਦਾ ਜੰਮ-ਪਲ ਹੋਣ ਦਾ ਮਾਣ ਪ੍ਰਾਪਤ ਹੈ ਜੋ ਪੰਜਾਬੀ ਸਾਹਿੱਤ-ਸੰਸਾਰ ਨੂੰ ਇਹਦੇ ਤੋਂ ਪਹਿਲਾਂ ਪ੍ਰੋ: ਮੋਹਨ ਸਿੰਘ ਤੇ ਸ: ਕਰਤਾਰ ਸਿੰਘ ਦੁਗੱਲ ਜਹੇ ਚੋਟੀ ਦੇ ਕਹਾਣੀਕਾਰ ਦੇ ਚੁਕਾ ਹੈ। ਪ੍ਰੋ: ਸਾਹਿਬ ਸਿੰਘ ਸੋਠੀ ਦੀਆਂ ਕਹਾਣੀਆਂ ਪਰਕਾਸ਼ਤ ਹੋਣ ਮਗਰੋਂ ਜਦੋਂ ਨਵੇਂ ਪਰੋਟ ਦੀ ਵਾਰੀ ਆਈ ਤਾਂ ਸਵਿੰਦਰ ਸਿੰਘ ਉਪੱਲ ਨੇ ਸੁੱਤੇ-ਸਿਧ ਹੀ ਆਪਣੀ ਜ਼ਿਮੇਵਾਰੀ ਮਹਿਸੂਸ ਕਰ ਲਈ ਤੇ ਜੇ ਸੱਚ ਪੁਛੋ ਤਾਂ ਸਾਡੇ ਭਾਣੇ ਗਿਆ- ਗੁਆਚਿਆ ਪੋਠੋਹਾਰ ਦਾ ਉਹ ਕਲਾਕਾਰ-

ਉਪਜਾਊ ਪਿੰਡ, ਧਮਿਆਲ, ਸਵਿੰਦਰ ਪਿਛੋਂ ਪੰਜਾਬੀ ਕਹਾਣੀ-ਖੇਤਰ ਵਿੱਚ ਸ਼ਾਇਦ ਹੀ ਕਿਸੇ ਹੋਰ ਕਹਾਣੀਕਾਰ ਦਾ ਵਾਧਾ ਕਰ ਸਕੇ।

ਸਵਿੰਦਰ ਸਿੰਘ ਉਪੱਲ ਵਿਚ ਕਹਾਣੀ-ਕਲਾ ਦਾ ਆਵੇਸ਼ ਉਂਞ ਤਾਂ ਸ਼ਾਇਦ ਇਹਦੇ ਜੰਮਣਸਾਰ ਹੀ ਹੋਇਆ ਹੋਵੇ ਪਰ ਸਿਆਲ ਦੀ ਧੁਪੇ ਕੇਸ-ਫੁਲਾਂਦਿਆਂ ਅੜੀ ਕਰਦੇ ਸਵਿੰਦਰ ਦੇ ਮਨ-ਪਰਚਾਵੇ ਲਈ ਮਾਂ ਦੀ ਸੁਣਾਈ ਹੋਈ 'ਇਕ ਸੀ ਤੋਤਾ, ਇਕ ਸੀ ਤੋਤੀ' ਨਾਂ ਦੀ ਲੋਕ-ਕਹਾਣੀ ਇਹਦੇ ਹਿਰਦੇ ਦੀਆਂ ਡੂੰਘਾਈਆਂ ਵਿੱਚ ਜ਼ਰੂਰ ਧਸ ਗਈ ਹੋਣੀ ਹੈ ਅਤੇ ਉਸੇ ਨੇ ਹੀ ਮਗਰੋਂ 'ਇਕ ਸੀ ਰਾਜਾ ਇਕ ਸੀ ਰਾਣੀ' ਦਾ ਰੂਪ ਧਾਰ ਲਿਆ ਹੋਣਾ ਹੈ। ਮੈਨੂੰ ਤਾਂ ਉਹ ਚਾਨਣੀਆਂ ਰਾਤਾਂ ਕਲ੍ਹ ਵਾਂਗੂੰ ਯਾਦ ਹਨ ਜਦੋਂ ਅਸੀਂ ਸਾਰੇ ਹਾਣੀ ਛਪਣ-ਛੋਤ ਛੱਡ ਇਹਦੀਆਂ ਮਾਸੂਮ ਪਰ ਦਿਲ-ਖਿਚਵੀਆਂ ਕਹਾਣੀਆਂ ਸੁਣਨ ਲਈ ਇਹਦੇ ਦਵਾਲੇ ਆ ਬੈਠਦੇ ਤੇ ਬੰਨ੍ਹੀ ਸਕੂਲ ਦੀ ਪੁਲੀ ਉਤੇ ਘੰਟਿਆਂ-ਬੱਧੀ ਇਹਦੀ ਪੁੰਗਰ ਰਹੀ ਕਹਾਣੀ-ਕਲਾ ਦਾ ਸਵਾਦ ਮਾਣਦੇ ਰਹਿੰਦੇ। ਪਰ ਕਿਸੇ ਨੂੰ ਕੀ ਪਤਾ ਸੀ ਕਿ ਸਾਡੇ ਹਾਣੀ ਦਾ ਇਹ ਮੁੱਢਲਾ ਤੇ ਅਣਜਾਣਿਆਂ ਸ਼ੌਕ ਆਣ ਵਾਲੇ ਸਮੇਂ ਇਹਦੇ ਵਿੱਚ ਉੱਮ੍ਹ ਰਹੀ ਨਵੀਨ ਕਹਾਣੀ-ਕਲਾ ਦੀ ਉਸਾਰੀ ਲਈ ਬੁਨਿਆਦੀ ਰਦਿਆਂ ਦਾ ਕੰਮ ਦੇਵੇਗਾ।

ਸਕੂਲ ਛੱਡ ਸਵਿੰਦਰ ਕਾਲਜ ਦਾਖਲ ਹੋਇਆ। ਰਤਾ ਸਿਆਣਾ ਹੋ ਜਾਣ ਕਰਕੇ ਲਿਲ੍ਹਾਂ ਜਾਂ ਬੇਰੀਆਂ ਖੋਹਣ ਬਹਾਨੇ ਪਿੰਡ ਲਾਗੇ ਗਾੜਾਂ, ਮੈਰਿਆਂ ਤੇ ਭੂਰਿਆਂ ਵਲ ਚੱਕਰ ਤਾਂ ਭਾਵੇਂ ਲਾਂਦਾ ਹੀ ਰਹਿੰਦਾ ਸੀ ਪਰ ਹੁਣ ਪਿੰਡੀ ਸ਼ਹਿਰ ਨਾਲ ਨਿਤ ਤੇ

ਨੇੜ ਦਾ ਸੰਬੰਧ ਹੋ ਜਾਣ ਕਰਕੇ ਇਹਦੀ ਵਾਕਫ਼ੀ ਵਿਸ਼ਾਲ ਹੋਈ ਤੇ ਤਜਰਬਾ ਵੀ ਵਧਿਆ। ਇਹਦੀਆਂ ਕਹਾਣੀਆਂ ਨੇ ਲਿਖਤੀ-ਰੂਪ ਧਾਰਿਆ ਤੇ ਕਾਲਜ ਮੈਗਜ਼ੀਨ ਵਿੱਚ ਛਪਣ ਲਗ ਪਈਆਂ। ਕਾਲਜੀਏਟ ਮੁੰਡੇ ਨੂੰ ਹਾਕੀ ਖੇਡਣ ਦਾ ਚਾਅ ਚੜ੍ਹਿਆ ਤੇ ਕਹਾਣੀ ਲਿਖਣੀ ਮਾਨੋ ਵਿਸਰ ਹੀ ਗਈ। ਪਰ ਆਪ-ਮੁਹਾਰੇ ਫੁਟਦੇ ਸੋਮਿਆਂ ਨੂੰ ਕਿੰਨਾ ਕੁ ਚਿਰ ਡੱਕਿਆ ਜਾ ਸਕਦਾ ਹੈ? ਇਹਦੀਆਂ ਕੁਝ ਕਹਾਣੀਆਂ ਨੂੰ ਪੰਜਾਬੀ ਪੱਤਰਾਂ ਵਿਚ ਵੀ ਥਾਂ ਮਿਲਣ ਲਗ ਪਈ। ਇਨੇ ਨੂੰ ਸੰਨ ਸੰਤਾਲੀ ਦੀ ਉਧੜ ਧਮੀ ਨੇ ਘਰੋਂ ਬੇਘਰ ਕਰ ਦਿੱਤਾ ਤੇ ਕਹਾਣੀਕਾਰ ਦੇ ਨਾਲ ਇਹਦੀਆਂ ਕਹਾਣੀਆਂ ਵੀ ਕੁਝ ਚਿਰ ਲਈ ਉਖੜੀਆਂ ਤੇ ਵਿਸਰੀਆਂ ਰਹੀਆਂ। ਨਰੋਲੇ ਟਿਕਦਿਆਂ ਹੀ ਕਹਾਣੀਆਂ ਬੂਬ ਦੇ ਕੇ ਨਿਕਲੀਆਂ ਅਤੇ ਸਵਿੰਦਰ ਨੇ ਕੁਝ ਪੁਰਾਣੀਆਂ ਯਾਦਾਂ ਮੁੜ ਚਿਤਰੀਆਂ ਤੇ ਕੁਝ ਨਵੀਆਂ ਨੂੰ ਵੀ ਅੰਕਿਆ।

ਇਹ ਪੁਰਾਣੀਆਂ ਤੇ ਨਵੀਆਂ ਯਾਦਾਂ ਨੌਂ ਨਿੱਕੀਆਂ ਕਹਾਣੀਆਂ ਦੇ ਰੂਪ ਵਿੱਚ "ਕੁੜੀ ਪੋਠੋਹਾਰ ਦੀ" ਦੇ ਸਿਰਨਾਵੇਂ ਹੇਠ ਪੰਜਾਬੀ ਪਾਠਕਾਂ ਨੂੰ ਭੇਟਾ ਕੀਤੀਆਂ ਜਾ ਰਹੀਆਂ ਹਨ। ਇਨ੍ਹਾਂ ਵਿਚੋਂ ਬਹੁਤ ਸਾਰੀਆਂ ਤਾਂ ਉਸ ਲਾਂਭ-ਚਾਂਭ ਨਾਲ ਸੰਬੰਧਤ ਹਨ ਜਿਸ ਵਿਚ ਕਹਾਣੀਕਾਰ ਨੇ ਆਪਣੇ ਜੀਵਨ ਦੇ ਪੂਰੇ ਤਰੇਈ ਸਾਲ ਬਿਤਾਏ ਹਨ। ਅਤੇ ਹੈਨ ਵੀ ਉਨ੍ਹਾਂ ਹਾਣੂਆਂ ਤੇ ਬਰਖ਼ੁਰਦਾਰਿਆਂ ਬਾਰੇ ਜਿਨ੍ਹਾਂ ਨੂੰ ਬਹੁਤ ਹੀ ਨੇੜੇ ਹੋਕੇ ਇਹਨੂੰ ਵੇਖਣ ਚਾਖਣ ਦਾ ਮੌਕਾ ਮਿਲਦਾ ਰਿਹਾ ਹੈ। ਇਨ੍ਹਾਂ ਦਾ ਆਲਾ ਦੁਆਲਾ ਤੇ ਵਾਯੂਮੰਡਲ ਸਥਾਨਕ ਹੋਣ ਦੇ ਬਾਵਜੂਦ ਇਹ ਸਮੁਚੇ ਮੱਨੁਖਾ ਜੀਵਨ ਦੀਆਂ ਕਈ ਅਟੱਲ ਸਮੱਸਿਆਵਾਂ

ਨੂੰ ਵੀ ਹਾਜ਼ਨਿਆਂਈਆਂ ਹਨ। ਕਿਤੇ ਕਿਤੇ ਪਾਤਰਾਂ ਨੂੰ ਆਪਣੀ ਸਥਾਨਕ ਬੋਲੀ ਵਿਚ ਗੱਲਾਂ ਕਰਦਿਆਂ ਤੇ ਆਪਣਾ ਆਪ ਪ੍ਰਗਟਾਂਦਿਆਂ ਵਿਖਾਇਆ ਹੈ ਅਤੇ ਉਥੋਂ ਦੀ ਸਭਿਅਤਾ ਤੇ ਸਭਿਆਚਾਰ ਨੂੰ ਉਘਾੜਨ ਦਾ ਯਤਨ ਕਰਦਿਆਂ ਹੋਇਆਂ, ਕਦੇ- ਨਾ- ਭੁਲ- ਸਕਣ- ਵਾਲੇ ਪੋਠੋਹਾਰ ਦੀ ਯਾਦ ਮੁੜ ਤਾਜ਼ਾ ਕਰਾਈ ਹੈ।

ਸਵਿੰਦਰ ਸਿੰਘ ਉਪੱਲ ਦੇ ਇਸ ਹੱਥ–ਵਿਚਲੇ ਸੰਗ੍ਰਹਿ ਦੀ ਪਹਿਲੀ ਕਹਾਣੀ, ਜੋ 'ਗੋਹਰੀ' ਦੇ ਸਿਰਲੇਖ ਹੇਠਾਂ 'ਕੁੰਦਨ' ੧੯੪੫ ਦੇ ਕਿਸੇ ਪਰਚੇ ਵਿੱਚ ਪਹਿਲੀ ਵਾਰ ਪਰਕਾਸ਼ਤ ਹੋਈ ਸੀ, ਨਾ ਕੇਵਲ ਗੋਹਰੀ ਦੇ ਸਾਦੇ ਤੇ ਰੋਮਾਂਚਿਕ ਜੀਵਨ ਤੇ ਇਕ ਸਰਸਰੀ ਝਾਤ ਪਵਾਂਦੀ ਹੈ ਸਗੋਂ ਇਕ ਪੋਠੋਹਾਰਨ ਦੀ ਡਾਢੇ ਹਠ ਨਾਲ ਸਾਂਭ ਰਖੀ ਪਿਆਰ–ਅਮਾਨਤ ਨੂੰ ਵੀ ਬੜੀ ਸੁਚੱਜਤਾ ਨਾਲ ਉਘਾੜਦੀ ਹੈ। 'ਮਰੀਅਲ' ਪ੍ਰੋਫੈਸਰ ਜੌਹਰ ਜਹੇ ਉਨ੍ਹਾਂ ਨਾਮ-ਧਰੀਕ ਹਠ-ਧਰਮੀਆਂ ਦੇ ਮਰਦਊਪੁਣੇ ਤੇ ਰਸ-ਰਤ-ਹੀਣ ਵਤੀਰੇ ਉਤੇ ਇਕ ਕਾਟਵੀਂ ਟੋਕ ਹੈ ਜੋ ਧਰਤੀ ਦੇ ਵਾਸੀ ਹੁੰਦਿਆਂ ਸੌਂਦਿਆਂ ਆਕਾਸ਼–ਉਡਾਰੀਆਂ ਵਿੱਚ ਖੱਚਤ ਰਹਿੰਦੇ ਹਨ ਅਤੇ ਜੀਤਾਂ ਜਹੀਆਂ ਅਲਬੇਲੜੀਆਂ ਦੀ ਨਿਰਾਸਤਾ ਦਾ ਕਾਰਨ ਬਣਦੇ ਹਨ। 'ਨਿੱਕੇ ਵੱਡੇ ਪਾਪ' ਇਕ ਮਨੋਵਿਗਿਆਨਕ ਕਹਾਣੀ ਹੈ ਜਿਸ ਵਿਚ ਕੀਤੇ ਜਾ ਚੁਕੇ ਪਾਪ ਦਾ ਪਛਤਾਵਾ ਕਰ ਰਹੀ ਇਕ ਨਿਰਦੋਸ਼ ਆਤਮਾ ਦੇ ਪਿੜ ਉਤੇ ਹੋ ਰਹੇ ਮਾਨਸਕ-ਘੋਲ ਨੂੰ ਦਰਸਾਇਆ ਗਿਆ ਹੈ। ਬਰਖ਼ੁਰਦਾਰੇ ਦਾ 'ਲਾਲਾਂ' ਲਈ ਅਮੁਕ ਤੇ ਨਿਸ਼ਕਾਮ ਸਨੇਹ ਜਿਥੇ, ਅਸਲੀ ਪਿਆਰ-ਭਿਣਕ ਦੀ ਗਵਾਹੀ ਭਰਦਾ ਹੈ ਉਥੇ, ਮੀਰਾਂ ਜਹੇ ਲਾਲਚੀ

ਜ਼ਿਮੀਂਦਾਰਾਂ ਦੀ ਲਾਲਸਾ ਤੇ ਵੀ ਤਾਂ ਇਕ ਕਟਾਖਸ਼ ਹੈ। 'ਬ੍ਰਹਮਚਾਰੀ' ਵਿਚ ਇਕ ਅਜੇਹੀ ਮਨੁਖ ਆਤਮਾ ਨਾਲ ਜਾਣ-ਪਛਾਣ ਕਰਾਈ ਗਈ ਹੈ ਜਿਸਦਾ ਨਿਯਮ-ਬੱਧ ਜੀਵਨ ਉਂਝ ਤਾਂ ਨਾਰੀ ਨੂੰ ਵੇਖਣਾ ਵੀ ਪਾਪ ਸਮਝਦਾ ਹੈ ਪਰ ਚਾਚੀ ਮਾਇਆ ਦੇ ਰੂਪ ਵਿਚ ਸਾਹਮਣੇ ਆਈ ਅਸਲੀਅਤ ਨਾਲ ਟੱਕਰ ਖਾਂਦਿਆਂ ਹੀ ਡੁੰਧਿਆ ਜਾਂਦਾ ਹੈ ਤੇ "ਨਾਰੀ ਤੁਮ ਪ੍ਰਬਲ ਹੋ" ਦੀ ਸੱਦਾ ਨਾਲ ਕੂਕ ਉਠਦਾ ਹੈ। 'ਰਾਜੂ' ਸਾਡੇ ਪਿੰਡ ਦਾ ਇਕ ਆਮ ਜਾਣਿਆ ਪਛਾਣਿਆ ਛੜਾ-ਛਾਂਡ ਪਾਤਰ ਸੀ ਜਿਸਦੀ ਯਾਦ ਕਿਸੇ ਧਮਿਆਲੀਏ ਨੂੰ ਸ਼ਾਇਦ ਹੀ ਅਜੇ ਤਕ ਭੁਲੀ ਹੋਵੇ। ਸੇਦੋ ਦੀ "ਮਸ਼ਕਰੀ" ਵਿਚਾਰੇ ਸੁਕੇ-ਸੜੇ ਤੇ ਆਸਹੀਣ ਕਾਮੇ ਦੀਆਂ ਮਸਾਂ ਮਸਾਂ ਫੁਟੀਆਂ ਆਸ-ਕਰੂੰਬਲਾਂ ਉਤੇ ਵੀ ਗੜੇਮਾਰ ਕਰ ਦੇਂਦੀ ਹੈ। 'ਬੱਗੀ' ਜਿਥੇ, ਸਾਡੇ ਸਮਾਜ ਦੀ ਇਕ ਹਨੇਰੀ ਨੁਕਰ ਤੇ ਚਾਨਣਾ ਪਾਂਦੀ ਹੈ ਉਥੇ, ਧੀਆਂ ਦੇ ਜਨਮ ਪੁਰ ਅਸੰਤੁਸ਼ਟ ਮਾਪਿਆਂ ਦੀ ਸੌੜੀ ਰੁਚੀਆਂ ਵਿਰੁਧ ਇਕ ਤਕੜੀ ਆਵਾਜ਼ ਵੀ ਉਚੀ ਕਰਦੀ ਪਰਤੀਤ ਹੁੰਦੀ ਹੈ। 'ਵੱਡੇ ਸਾਹਿਬ ਦਾ ਭੰਗੀ' ਤਾਂ ਟੋਕਨ ਜਹੇ ਉਨ੍ਹਾਂ ਹਿੰਦੁਸਤਾ-ਨੀਆਂ ਦੀ ਗ਼ੁਲਾਮ ਜ਼ਹਿਨੀਅਤ ਨੂੰ ਹੁਣ ਜਗਾਣ ਲਈ ਲਿਖੀ ਗਈ ਜਾਪਦੀ ਹੈ ਜੋ ਆਪਣੇ ਬਦੇਸ਼ੀ ਹਾਕਮਾਂ ਦੇ ਸਦਾ ਲਈ ਟੁਰ ਜਾਣ ਤੇ ਵੀ ਉਨ੍ਹਾਂ ਦੀ ਗ਼ੁਲਾਮੀ ਲਈ ਤਰਸਦੇ ਤੇ ਸਹਿਕਦੇ ਹਨ। ਇਸ ਸੰਗ੍ਰਹਿ ਦੀ ਅਖ਼ੀਰਲੀ ਕਹਾਣੀ, 'ਤਾਈ ਰੰਨੋ,' ਇਕ ਮਾਂ ਦੀ ਮਮਤਾ ਪ੍ਰਗਟਾਂਦੀ ਹੈ ਜੋ ਆਪਣੇ ਇਕਲੌਤੇ ਪੁਤੱਰ ਦਾ ਘਰ ਵੱਸਦਾ ਵੇਖਣ ਦੀ ਤੀਬਰ ਇੱਛਾ ਵਿੱਚ ਅਖਾਂ ਜਹੀ ਨਿਆਮਤ ਨੂੰ ਵੀ ਨਿਛਾਵਰ ਕਰਨੋਂ ਰਤਾ ਨਹੀਂ

ਝਿਜਕਦੀ।

ਸਵਿੰਦਰ ਸਿੰਘ ਉੱਪਲ ਦਾ ਇਹ ਪਹਿਲਾ ਕਹਾਣੀ-ਸੰਗ੍ਰਹਿ ਬਹੁਤ ਹੱਦ ਤਕ ਕਾਮਯਾਬ ਯਤਨ ਹੈ। ਕੁਝ ਕੁ ਉਕਾਈਆਂ ਤੇ ਤਰੁਟੀਆਂ ਦੇ ਬਾਵਜੂਦ ਹਰ ਚੰਗੇ ਕਲਾਕਾਰ ਵਾਂਗ ਇਹਦੀ ਕਹਾਣੀ-ਕੱਲਾ ਵਿਚ ਕੁਝ ਅਜੇਹੇ ਗੁਣ ਵਿਖਾਈ ਦੇਂਦੇ ਹਨ, ਜੋ ਇਹਨੂੰ, ਮੇਰਾ ਵਿਸ਼ਵਾਸ਼ ਹੈ, ਪੰਜਾਬੀ-ਕਹਾਣੀ ਵਿਚ ਨਿਵੇਕਲੀ ਤੇ ਸੋਖੀ ਥਾਂ ਦਵਾਣ ਲਈ ਸਹਾਈ ਹੋਣਗੇ।

ਹਰਨਾਮ ਸਿੰਘ 'ਸ਼ਾਨ'
ਐਮ. ਏ.

ਪੰਜਾਬ ਯੂਨੀਵਰਸਟੀ,
ਪਬਲੀਕੇਸ਼ਨ ਬੀਊਰੋ,
ਸ਼ਿਮਲਾ, ੧੦ ਨਵੰਬਰ, ੧੯੫੦।

# ਕੁੜੀ ਪੁਠੋਹਾਰ ਦੀ

ਉਹ ਦੁਧ ਵੇਚਿਆ ਕਰਦੀ ਸੀ। ਸਰਦੀਆਂ ਹੋਣ ਜਾਂ ਗਰਮੀਆਂ ਉਹ ਸਮੇਂ ਸਿਰ ਹਰ ਇਕ ਦੇ ਘਰ ਪੁਜ ਜਾਂਦੀ, ਭਾਵੇਂ ਲੂਹਲਿਆਂ ਦੀ ਢੋਕ, ਜਿਥੋਂ ਕਿ ਉਹ ਆਉਂਦੀ ਹੁੰਦੀ ਸੀ, ਸਾਡੇ ਪਿੰਡ ਨਾਲੋਂ ਪੰਜ ਸਤ ਮੀਲ ਦੂਰ ਸੀ। ਉਹ ਕਲ-ਮਕੱਲੀ ਮੂੰਹ ਹਨੇਰੇ ਹੀ ਘਰੋਂ ਟੁਰ ਪੈਂਦੀ ਤੇ ਜ਼ਰਾ ਨ ਡਰਦੀ, ਆਪਣੇ ਇਕੱਲਪਣ ਜਾਂ ਤ੍ਰੀਮਤ-ਪਣ ਤੋਂ। "ਜ਼ਮਦਾਰਾਂ ਲੋਕਾਂ ਕੀ ਕੇਹ ਡਰ ਆਖੇ। ਡਰਨੇ ਖਤਰੀ ਹੋਣੇ ਨੂੰ" ਉਹ ਆਖਦੀ

ਜਦੋਂ ਕੋਈ ਉਹਨੂੰ ਮੂੰਹ ਹਨੇਰੇ ਇਕੱਲਿਆਂ ਆਉਣ ਤੋਂ ਵਰਜਦਾ।

ਤਿੰਨ ਚਾਰ ਸਾਲ ਤੋਂ ਮੈਂ ਉਹਨੂੰ ਦੁਧ ਹੀ ਵੇਚਦਿਆਂ ਵੇਖ ਰਿਹਾ ਸਾਂ। ਅਠ ਦਸ ਸੇਰ ਦੁਧ ਰੋਜ਼ ਵੇਚਣ ਤੇ ਵੀ, ਮੈਂ ਵੇਖਦਾ, ਉਹ ਸੰਤੁਸ਼ਟ ਨਹੀਂ ਸੀ; ਉਹ ਕਿਸੇ ਲਾਇਰੀ ਗਾਂ ਜਾਂ ਮਝ ਦੀ ਭਾਲ ਵਿਚ ਸੀ। "ਜੇ ਕੋਈ ਵਲ ਜਹੀ ਲਵੇਰੀ ਮੱਝ ਮਿਲੀ ਗਛੇ ਤਾਂ ਬਹੂੰ ਚੰਗੀ! ਹਿਹੁ ਹੀ ਤੇ ਦਿਹਾੜੇ ਨੁ ਰੁਪੇ ਨੇ ਵੇਚਣੇ ਨੇ। ਹਿਹੁ ਲਾਆਂ ਨੀਆਂ ਹੀ ਬਰਕਤਾਂ ਨੁ ਜੇ ਖਤਰੀ ਅਠ ਆਨੇ ਸੇਰ ਵੀ ਚਾਹੀ ਘਿਨਣੇ ਨੁ ਮਿਨਤਾਂ ਕਰੀ ਕੈ। ਅਗੇ ਤੇ ਅਲਾ ਨੀ ਕਸਮੇਂ ਸੇਰੇ ਨੇ ਢਾਈ ਆਨੇ ਵੀ ਨਹੀਂ ਸੈ ਦੇਣੇ।" ਉਹ ਕਈ ਵਾਰੀ ਆਖਦੀ ਜਦੋਂ ਕੋਈ ਉਹਦੇ ਕੋਲੋਂ ਪੁਛਦਾ ਕਿ ਉਹ ਹੋਰ ਲਾਇਰੀ ਮੱਝ ਕੀ ਕਰੇਗੀ ਜਦ ਉਹਦੇ ਕੋਲ ਦੁਧ ਦੇਣ ਵਾਲੀ ਇਕ ਮੱਝ ਤੇ ਦੋ ਗਾਈਆਂ ਅਗੇ ਹੀ ਹਨ।

ਜਦ ਕਦੀ ਮੈਂ ਉਹਨੂੰ ਮੋਢੇ ਤੇ ਦੁਧ ਦਾ ਡੱਬਾ ਚੁਕਿਆ ਵੇਖਦਾ ਤਾਂ ਮੈਂ ਕਈ ਵਾਰੀ ਸੋਚਦਾ ਕਿ ਇਸ ਉਮਰ ਵਿੱਚ ਕੱਲ-ਮਕੱਲਿਆਂ ਹੋਣ ਤੇ ਵੀ ਉਹ ਇਤਨੀ ਮਿਹਨਤ ਕਿਉਂ ਕਰਦੀ ਹੈ? ਕੀ ਇਹਦੀਆਂ ਮੋਟੀਆਂ ਮਸਤ ਅਖਾਂ, ਉਭਰੀਆਂ ਕਣਕ-ਭਿੰਨੀਆਂ ਗਲ੍ਹਾਂ, ਗੁਦ-ਗੁਦੀਆਂ ਛਾਤੀਆਂ ਤੇ ਇਹਦੇ ਨਿਖਰੇ ਭੜਕੀਲੇ ਨਕਸ਼ ਇਵੇਂ ਦੁਧ ਵੇਚਦਿਆਂ ਹੀ ਚੁੰਨ੍ਹੀਆਂ ਅਖਾਂ, ਅੰਦਰ ਵੜੀਆਂ ਹੜਬਾਂ, ਲਮਕਦੀਆਂ ਢਿੱਲੀਆਂ ਗੁਥੀਆਂ ਤੇ ਝੁਰੜੀਆਂ ਵਾਲੇ ਮੂੰਹ ਵਿੱਚ ਬਦਲ ਜਾਣਗੀਆਂ? ਕੀ ਇਹ

ਸਾਰੀਆਂ ਚੀਜ਼ਾਂ ਇਸੇ ਤਰ੍ਹਾਂ ਅਣਮਾਣੇ ਹੀ ਬਰਬਾਦ ਹੋ ਜਾਣਗੀਆਂ ? ਜਾਂ ਇਨ੍ਹਾਂ ਨੂੰ ਕੋਈ ਵਡ-ਭਾਗਾ ਮਾਣ ਵੀ ਸਕੇਗਾ ? ਕੀ ਇਹਦੇ ਸੀਨੇ ਅੰਦਰ ਕੋਈ ਵਲਵਲਾ ਜਾਂ ਝੁਣ-ਝੁਣਾਹਟ ਨਹੀਂ ਛਿੜਦੀ ਇਤਨੀ ਵਡੀ ਹੋ ਜਾਣ ਤੇ ਵੀ ? ਹੋ ਸਕਦਾ ਹੈ ਕਿ ਇਹਦੀਆਂ ਅਖਾਂ ਕਿਸੇ ਨਾਲ ਲੜੀਆਂ ਹੋਣ ਉਹ ਮੰਨਿਆ ਨ ਹੋਵੇ। ਇਹ ਕੀ ਹੁਣ ਕਿਸੇ ਹੋਰ ਨਾਲ ਨਹੀਂ ਲੜਨਗੀਆਂ ? ਤੇ ਫਿਰ ਮੇਰਾ ਖ਼ਿਆਲ ਉਹਦੇ ਥਿਗੜੀਆਂ ਲਗੇ ਕਪੜਿਆਂ ਵਲ ਚਲਾ ਜਾਂਦਾ। ਕਿਧਰੇ ਨੀਲੀ ਛੀਟਾਂ ਦੀ ਥਿੱਗੜੀ ਲਗੀ ਹੁੰਦੀ ਉਸਦੀ ਮੈਲ-ਕੁਚੈਲੀ ਸੂਹੀ ਕਮੀਜ਼ ਤੇ। ਉਹਨੂੰ ਦੂਰੋਂ ਵੇਖਣ ਤੇ ਇੰਝ ਲਗਦਾ ਜਿਵੇਂ ਕੋਈ ਰੰਗ-ਬਰੰਗੀ ਵਰਦੀ ਪਾਈ ਖਿਡਾਰੀ ਆ ਰਿਹਾ ਹੁੰਦਾ ਹੈ। ਕਈ ਫਟੀਆਂ ਥਾਵਾਂ ਤੋਂ ਉਹਦਾ ਨੰਗਾ ਪਿੰਡਾ ਲਿਸ਼ਕਾਰੇ ਮਾਰਦਾ ਦਿਸਦਾ ਜਦੋਂ ਉਹ ਨੇੜੇ ਆਉਂਦੀ। ਇਤਨੇ ਪੈਸੇ ਕਮਾਉਣ ਤੇ ਵੀ ਉਹ ਪਤਾ ਨਹੀਂ ਕਿਉਂ ਨਹੀਂ ਚੰਗੇ ਕਪੜੇ ਪਾਉਂਦੀ। ਇਸ ਉਮਰੇ ਵੀ ਇਤਨੀ ਕੰਜੂਸੀ। ਜਦ ਨ ਇਸਦੀ ਕੋਈ ਭੈਣ ਹੈ ਨ ਭਰਾ ਤੇ ਨ ਮਾਂ ਤੇ ਨ ਪਿਉ, ਫਿਰ ਇਹ ਕਿਉਂ ਜੋੜਨ ਵਿੱਚ ਲਗੀ ਰਹਿੰਦੀ ਹੈ ? ਮੈਂ ਇਹਨੂੰ ਕਦੀ ਵੀ ਨਵੀਂ ਜੁਤੀ ਪਾਇਆਂ ਨਹੀਂ ਵੇਖਿਆ। ਹਰ ਵੇਲੇ ਤਰੱਪੜ ਹੀ ਘਸੀਟਦੀ ਰਹਿੰਦੀ ਏ ਜਿਹੜੇ ਇਹ ਕਿਸੇ ਤੋਂ ਮੰਗ ਤੰਗ ਲੈਂਦੀ ਹੈ। "ਕੋਈ ਫੱਟਾ ਪੁਰਾਣਾ ਤਰੱਪੜ ਹਈ ਤੇ ਸ਼ਾਹਣੀਏਂ ਚਾਹੀ ਦਹੈ। ਅਲਾ ਤੈਂਡੀ ਬੱਡੀ ਧਾਤੀ ਕਰੈ" ਉਹ ਕਈ ਵਾਰੀ ਸਾਡੇ ਘਰ ਆਕੇ ਮਾਤਾ ਜੀ ਨੂੰ ਆਖਦੀ। ਜੇ ਕੋਈ ਉਹਨੂੰ ਚੰਗੇ ਕਪੜੇ ਪਾਉਣ ਲਈ ਆਖਦਾ ਤਾਂ ਉਹ ਆਖਦੀ "ਬੰਦਾ ਤਾਂ ਕਪੜੇ ਬ੍ਹਾਏ ਜੇ ਹੁਨ੍ਹਾਂ ਕੀ

ਤਕਣੇ ਆਲਾ ਵੀ ਹਵੇ ਤੇ। ਬਣੀ ਬਣੀ ਕੋਹ ਲੋਕਾਂ ਕੀ ਕੋਹ ਵਸਣਾ ਹੋਇਆ ?"

ਭਾਵੇਂ ਉਹ ਕਲ-ਮਕੱਲੀ ਮੂੰਹ ਹਨੇਰੇ ਆਉਂਦੀ ਸੀ ਪਰ ਫਿਰ ਵੀ ਕਿਸੇ ਅਣਖੀਲੇ ਜੱਟ ਦੀ ਜੁਰਅਤ ਨਹੀਂ ਸੀ ਪੈਂਦੀ ਕਿ ਉਹਦੇ ਵਲ ਵੇਖ ਸਕੇ। ਉਹਦੇ ਚੇਹਰੇ ਦਾ ਇਤਨਾ ਰੁਹਬ ਸੀ ਕਿ ਹਰ ਕੋਈ ਉਹਦੇ ਕੋਲੋਂ ਧਰਕਦਾ। ਖਾਸ ਕਰ ਉਸ ਘਟਨਾਂ ਤੋਂ ਪਿਛੋਂ ਜਦੋਂ ਸ਼ੇਰੇ ਨੂੰ ਗੋਹਰੀ ਜੁਤੀਆਂ ਮਾਰੀਆਂ ਸਨ। ਸ਼ੇਰਾ ਰਾਜਿਆਂ ਦੀ ਢੋਕ ਦਾ ਮੰਨਿਆਂ ਪ੍ਰਮੰਨਿਆਂ ਅਣਖੀਲਾ ਜਟ ਸੀ। ਉਹਦੇ ਚੌੜੇ ਭਖਦੇ ਮੂੰਹ, ਕਾਟਵੀਆਂ ਮੁਛਾਂ ਅਤੇ ਤ੍ਰਾੜ ਵਰਗੀ ਛਾਤੀ ਤੇ ਆਰੇ ਪਾਰੇ ਦੀਆਂ ਸਾਰੀਆਂ ਜੱਟੀਆਂ ਮਰਦੀਆਂ ਸਨ ਪਰ ਸ਼ੇਰੇ ਦੀ ਅੱਖ ਨਹੀਂ ਸੀ ਸੜਦੀ ਕਿਸੇ ਤੇ। ਅਖੀਰ ਜਦ ਉਸ ਢੁੱਲੇ ਘੁਮਾਰੇ ਦੀ ਧੀ ਦਾ, ਚੁਕੇ ਕੜਬਾਂ ਦੇ ਟਾਂਡਿਆਂ ਵਿਚੋਂ ਅਖ-ਮਰੋਲੀ ਖੇਡਦਾ ਹੁਸਨ ਵੇਖਿਆ ਸੀ ਤਾਂ ਉਹ ਸੁਦਾਈ ਬਣ ਗਿਆ ਸੀ। ਉਸ ਬੇ-ਕਾਬੂ ਘੋੜੇ ਵਾਂਗੂੰ ਨ ਹੀਲ ਕੀਤੀ ਨ ਦਲੀਲ ਤੇ ਜਾ ਕੇ ਉਹਨੂੰ ਫੜ ਲਿਆ। ਪਹਿਲਾਂ ਤਾਂ ਉਸ ਚੀਕ ਮਾਰਨ ਦੀ ਕੀਤੀ ਸੀ ਪਰ ਸ਼ੇਰੇ ਨੂੰ ਵੇਖ ਕੇ ਉਹਦੀ ਮੁਸਕ੍ਰਾਹਟ ਨਿਕਲ ਗਈ। ਗੋਹਰੀ ਜਾਣਦੀ ਸੀ ਇਹੋ ਜਹੀਆਂ ਸ਼ੇਰੇ ਦੀਆਂ ਕਈ ਗਲਾਂ। ਇਕ ਸਰਘੀ ਹਨੇਰੇ ਵਿੱਚ ਆਪਣੇ ਵਲ ਵਧਦੇ ਸ਼ੇਰੇ ਨੂੰ ਵੇਖਕੇ ਗੋਹਰੀ ਦੁਧ ਦੇ ਤਬੇ ਨੂੰ ਹੇਠਾਂ ਰਖ ਕੇ ਆਪਣਾ ਤਰੱਪੜ ਲਾਹ ਲਿਆ ਤੇ ਪੰਜ ਸਤ ਜ਼ੋਰ ਜ਼ੋਰ ਦੇ ਤਰੱਪੜ ਉਹਦੇ ਸਿਰ ਵਿੱਚ ਟਿਕਾ ਦਿਤੇ ਜਦੋਂ ਸ਼ੇਰੇ ਆਕੇ ਗੋਹਰੀ ਨੂੰ ਫੜਨ ਦੀ ਕੀਤੀ। ਫਿਰ ਨਿਡਰ ਹੋਕੇ ਉੱਚੀਆਂ

ਉੱਚੀਆਂ ਗਾਹਲਾਂ ਕਢਣ ਲਗ ਪਈ। ਸ਼ੇਰੇ ਦਾ ਜੋਸ਼ ਸੜ ਜਾਂਦਾ ਰਿਹਾ। ਉਹਨੂੰ ਨਹੀਂ ਸੀ ਪਤਾ ਕਿ ਗੋਹਰੀ ਇਤਨੀ ਤਾਵੀ ਅਤੇ ਦਲੇਰ ਹੈ। ਪਹਿਲਾਂ ਤਾਂ ਉਸ ਨਸ ਜਾਉਣ ਦੀ ਕੀਤੀ ਪਰ ਫਿਰ ਜਦੋਂ ਉਸ ਗੋਹਰੀ ਦੇ ਇਹ ਲਫ਼ਜ਼ "ਹੁਣੇ ਸ਼ਾਹ ਨਾਲ ਥਾਣੇ 'ਚ ਗਛੀ ਕੇ ਤੁਘੀ ਸਿਧਿਆਂ ਕਰਾਈ ਸਟਸਾਂ"– ਸੁਣੇ ਤਾਂ ਉਹ ਡਰਿਆ। ਉਸ ਆਖ਼ਰ ਗੋਹਰੀ ਦੀਆਂ ਮਿੰਨਤਾਂ ਕੀਤੀਆਂ ਤਾਂ ਕਿਧਰੇ ਜਾ ਕੇ ਗੋਹਰੀ ਥਾਣੇ ਜਾਣ ਤੋਂ ਟਲੀ। ਦੂਜੇ ਦਿਨ ਹੀ ਸ਼ੇਰਾ ਸ਼ਰਮਿੰਦਗੀ ਦੇ ਮਾਰੇ ਭਰਤੀ ਹੋ ਗਿਆ ਜਦੋਂ ਗੋਹਰੀ ਜਾ ਕੇ ਸਾਰੀ ਢੋਕਾਂ ਵਿਚ ਇਹ ਘਟਨਾ ਜਾ ਸੁਣਾਈ। ਕਈ ਹੋਰ ਜਵਾਨ ਮੁੰਡੇ ਗੋਹਰੀ ਵਲ ਸਧਰਾਈਆਂ ਨਜ਼ਰਾਂ ਨਾਲ ਵੇਖਦੇ ਪਰ ਹਰ ਕੋਈ ਇਹ ਆਖ ਕੇ ਕਿ "ਜਿਥੇ ਸ਼ੇਰੇ ਜਿਹਾਂ ਨੀ ਕਿਸ਼ ਪੇਸ਼ ਨਹੀਂ ਗਈ ਉਥੇ ਅਸੀ ਕਿਹੜੇ ਬਾਗੇ ਨੀ ਮੂਲੀ ਵਾਂ" ਆਪਣੀਆਂ ਉਠ ਰਹੀਆਂ ਉਮੰਗਾਂ ਨੂੰ ਦਬੋਚ ਲੈਂਦੇ।

ਦੁਧ ਵੇਚਣ ਤੋਂ ਇਲਾਵਾ ਉਹ ਆਪਣੇ ਡੰਗਰਾਂ ਦੀ ਪਾਹ ਕੱਠਾ ਕਰ ਕੇ ਸੁਰੀਆਂ ਵੀ ਥਪਦੀ ਅਤੇ ਉਨ੍ਹਾਂ ਨੂੰ ਸਾਡੇ ਪਿੰਡ ਆ ਕੇ ਅੱਠਾਂ ਆਨਿਆਂ ਦੀਆਂ ਸੌ ਵੇਚ ਦਿੰਦੀ। ਉਹ ਸੁਰੀਆਂ ਨੂੰ ਬੜੇ ਪਿਆਰ ਨਾਲ ਥਪਦੀ। ਇਕ ਇਕ ਸੁਰੀ ਤੇ ਬੜੇ ਤਰੀਕੇ ਨਾਲ ਹੱਥ ਮਾਰਦੀ ਜਿਵੇਂ ਕੋਈ ਮਾਹਿਰ ਆਰਟਿਸਟ ਆਪਣੇ ਬਣਾਏ ਚਿਤਰ ਨੂੰ ਠੀਕ ਕਰਨ ਲਈ ਬੁਰਸ਼ ਵਰਤਦਾ ਹੈ। ਪਤਲੀਆਂ ਪਤਲੀਆਂ ਸੁਕੀਆਂ ਪੜੱਕੀਆਂ ਗੋਹਰੀ ਦੀਆਂ ਥਪੀਆਂ ਸੁਰੀਆਂ ਇਤਨੀ ਤੇਜ਼ੀ ਨਾਲ ਬਲਦੀਆਂ ਕਿ ਸਰਦੀਆਂ

'ਚ ਹਰ ਇਕ ਕਿਲ੍ਹੇ ਕੰਮ ਕਰਨ ਵਾਲਾ ਰੋਟੀ ਆਰਾਮ ਨਾਲ ਖਾ ਕੇ ਵੀ ਠੀਕ ਅੱਠ ਵਜੇ ਕਿਲ੍ਹੇ ਦੇ ਗੇਟ ਤੇ ਪੁਜ ਜਾਂਦਾ। "ਆਖੀ ਨਾ ਗੋਹਰੀ ਸੂਹੀਆਂ 'ਚ ਤੇਲ ਬਾਹਣੀ ਰਹਿਣੀ ਐਂ" ਉਹਦੀਆਂ ਸੂਹੀਆਂ ਨੂੰ ਲਟ ਲਟ ਬਲਦਾ ਵੇਖ ਕੇ ਕਈ ਵਾਰੀ ਲੋਕੀ ਆਖਦੇ। ਸਾਡੇ ਪਿੰਡ ਦੇ ਬਹੁਤ ਸਾਰੇ ਵਸਨੀਕ ਕਿਲ੍ਹੇ ਵਿਚ ਨੌਕਰ ਹੋਣ ਕਰਕੇ ਆਪਣੀਆਂ ਜ਼ਨਾਨੀਆਂ ਨੂੰ ਥਪੀਆਂ ਥਪਾਈਆਂ ਸੂਹੀਆਂ ਮੁੱਲੇ ਲੈ ਦਿੰਦੇ। ਜਦੋਂ ਕੋਈ ਤੀਵੀਂ ਗੋਹਾ ਮੰਗ ਤੰਗ ਕੇ ਆਪ ਸੂਹੀਆਂ ਥਪਣ ਲਗ ਪੈਂਦੀ ਤਾਂ ਗੋਹਰੀ ਇਹ ਆਖ ਕੇ ਕਿ—"ਕਦੇ ਅੰਬੀਰਾਂ ਬਾਬੂਆਂ ਨੀਆਂ ਤ੍ਰੀਮਤਾਂ ਵੀ ਸੂਹੀਆਂ ਥਪਣੀਆਂ ਹੋਣੀਆਂ ਨ। ਇਹ ਅਸਾਂ ਕਮੀਆਂ ਨੇ ਕੰਮ ਹਵਣੇ ਨ ਕਹਿ"—ਉਹਨੂੰ ਆਪਣਾ ਫਿਰ ਗਾਹਕ ਬਣਾ ਲੈਂਦੀ।

ਭਾਵੇਂ ਸਾਰਿਆਂ ਲੋਕਾਂ ਨੂੰ ਇਹ ਪਤਾ ਸੀ ਕਿ ਗੋਹਰੀ ਦੁਧ ਵਿਚ ਪਾਣੀ ਮਿਲਾਉਂਦੀ ਹੈ ਪਰ ਫਿਰ ਵੀ ਉਹ ਉਸੇ ਕੋਲੋਂ ਲੈਂਦੇ। ਜਵਾਨ ਉਹਦੀ ਜਵਾਨੀ ਕਰਕੇ ਤੇ ਬੁਢੇ ਉਹਦੀ ਗ਼ਰੀਬੀ ਕਰਕੇ ਉਹਦੇ ਹੀ ਗਾਹਕ ਬਣੇ ਰਹਿੰਦੇ। ਇਕ ਵਾਰੀ ਜਦੋਂ ਉਹ ਬੁਢੇ ਸ਼ਿੰਗਾਰਾ ਸਿੰਘ ਦੇ ਘਰ ਦੁਧ ਦੇ ਰਹੀ ਸੀ ਤਾਂ ਉਹਦੇ ਦੁਧ ਵਿਚੋਂ ਇਕ ਜੀਉਂਦੀ ਮਛੀ ਨਿਕਲ ਪਈ। ਸ਼ਿੰਗਾਰਾ ਸਿੰਘ ਦੇ ਪੁਛਣ ਤੇ ਕਿ ਉਸ ਦੁਧ ਵਿਚ ਪਾਣੀ ਮਲਾਇਆ ਹੈ, ਗੋਹਰੀ ਜ਼ਰਾ ਨਾ ਸ਼ਰਮਿੰਦੀ ਹੋਈ ਸਗੋਂ ਆਖਣ ਲਗੀ "ਕਸਮੇਂ ਅਲਾ ਪਾਕ ਨੀ ਮੈਂ ਦੁਧੇ 'ਚ ਪਾਣੀ ਨਹੀਂ ਬਾਹਿਆ। ਦੁਧੇ'ਚ ਪਾਣੀ ਬਾਹਣੇ ਆਲੀ ਨੇ ਹਥ ਹੀ ਗਲੀ

ਗਛਣ। ਗੱਲ ਇੰਝ ਵੇ ਸ਼ਾਹ, ਜੋ ਮਾੜੇ ਡੰਗਰ ਹਿਥੂੰ ਜਾਂਬਿਓ ਹੀ ਤੇ ਪਾਣੀ ਪੀਣੇ ਨੂ। ਕੁਧਰੈ ਕਲ ਪਾਣੀ ਪੀਣੀਆਂ ਮੱਛੀ ਅੰਦਰ ਲੰਘੀ ਗਈ ਹਵਸੀ।" ਤੇ ਇਸ ਤਰ੍ਹਾਂ ਉਹਨੂੰ ਸੰਤੁਸ਼ਟ ਕਰ ਦਿਤਾ। ਸ਼ਿੰਗਾਰਾ ਸਿੰਘ ਦੀ ਬੁਢੀ ਹੋ ਗਈ ਮਤ ਨੇ ਇਤਨਾ ਨਾ ਸੋਚਿਆ ਕਿ ਥਣਾਂ ਵਿਚੋਂ ਜੀਊਂਦੀ ਮੱਛੀ ਕਿਵੇਂ ਨਿਕਲ ਆਈ?

ਸਾਡੇ ਘਰ ਉਹਦਾ ਬਹੁਤਾ ਆਣ ਜਾਣ ਹੋਣ ਕਰ ਕੇ ਮੈਂ ਉਹਦੇ ਕੋਲੋਂ ਹਰ ਗੱਲ ਬਗ਼ੈਰ ਝਿਜਕ ਦੇ ਪੁਛ ਲੈਂਦਾ ਹੁੰਦਾ ਸਾਂ। ਜਦੋਂ ਵੀ ਕੋਈ ਗੱਲ ਹੁੰਦੀ ਉਹ ਸਾਡੇ ਘਰ ਆ ਜਾਂਦੀ। ਜਦੋਂ ਮੈਨੂੰ ਸ਼ਿੰਗਾਰਾ ਸਿੰਘ ਦੇ ਘਰ ਵਾਪਰੀ ਘਟਨਾ ਦਾ ਪਤਾ ਲਗਾ ਤਾਂ ਮੈਂ ਗੋਹਰੀ ਕੋਲੋਂ ਬਗ਼ੈਰ ਝਿਜਕ ਦੇ ਪੁਛਿਆ "ਗੋਹਰੀਏ ਇਕ ਗੱਲ ਪੁਛਾਂ ਦਸਸੇਂ?"

"ਸ਼ਾਹ ਤੁਧ ਕੀ ਨਾ ਦਸਸਾਂ ਤੇ ਹੋਰ ਕੁਸ ਕੀ ਦਸਸਾਂ"।

"ਸਚੋ ਸੱਚ" ਮੈਂ ਫਿਰ ਉਹਨੂੰ ਪੱਕਾ ਕਰਨ ਲਈ ਆਖਿਆ।

"ਤੁਹਾੜੇ ਅਗੇ ਝੂਠ ਮਾਰੀਕੇ ਮਿੰਘੀ ਕੈਹ ਲਭਣੇ"।

"ਤੂੰ ਕਸਮਾਂ ਤੇ ਬੜੀਆਂ ਚੁਕਨੀ ਏਂ ਕਿ ਮੈਂ ਦੁਧ ਵਿਚ ਪਾਣੀ ਨਹੀਂ ਪਾਂਦੀ ਪਰ ਮੱਛੀ ਕਿਵੇਂ ਨਿਕਲ ਆਈ ਸੀ ਦੁਧ ਵਿਚੋਂ?"

ਮੇਰੀ ਇਹ ਗੱਲ ਸੁਣ ਕੇ ਉਹ ਕੁਝ ਝਿਜਕੀ। ਉਹਨੂੰ ਪਤਾ ਸੀ ਕਿ ਸ਼ਿੰਗਾਰਾ ਸਿੰਘ ਨੂੰ ਦਿਤਾ ਜਵਾਬ ਇਥੇ ਕੰਮ ਨਹੀਂ ਦੇ ਸਕੇਗਾ। ਨਾਲੇ ਸਚੋ ਸਚ ਦਸਣ ਦਾ ਉਹ ਇਕਰਾਰ ਵੀ ਦੇ ਚੁਕੀ ਸੀ। "ਕਸਮਾਂ ਕੋਈ ਝੂਠੀ ਮੂਠੀ ਥੋੜਾ ਪਾਣੀ ਆਂ। ਤੁਹਾੜੇ ਅਗੇ ਕੇਹ ਛੁਪਾਣਾ ਹੋਇਆ ਸ਼ਾਹ, ਤੂੰ ਕੋਈ ਬਗਾਨਾ ਥੋੜਾ ਵੇਂ। ਮੈਂ ਤੇ ਅਲਾ ਨੀ ਕਸਮੇਂ ਪਾਣੀਏ 'ਚ ਦੁਧ ਬਾਹਣੀ ਹਾਂ। ਦੁਧੇ 'ਚ ਪਾਣੀ ਤੇ ਮੈਂ ਕਦੇ ਵੀ ਨਹੀਂ ਬਾਹਿਆ।" ਤੇ ਉਹਦੀ ਇਸ ਚਲਾਕੀ ਤੇ ਮੈਂ ਕਿਤਨਾ ਚਿਰ ਸੋਚਦਾ ਰਿਹਾ।

ਗੋਹਰੀ ਦੁਧ ਦੇਣਾ ਕਦੀ ਵੀ ਨਹੀਂ ਸੀ ਘੁਸਾਂਦੀ। ਭਾਵੇਂ ਝਖੜ ਹੋਵੇ ਜਾਂ ਮੀਂਹ ਉਹ ਸਮੇਂ ਸਿਰ ਜ਼ਰੂਰ ਆ ਜਾਂਦੀ। ਇਕ ਵਾਰੀ ਬੁਖ਼ਾਰ ਵਿਚ ਹੀ ਆ ਗਈ। ਹਾਲਾਂ ਸਾਰਿਆਂ ਘਰਾਂ ਵਿਚ ਦੁਧ ਵੰਡਿਆ ਨਹੀਂ ਸੀ ਕਿ ਉਹਨੂੰ ਬੁਖ਼ਾਰ ਬਹੁਤ ਜ਼ਿਆਦਾ ਹੋ ਗਿਆ। ਉਹ ਬੜੀ ਮੁਸ਼ਕਲ ਨਾਲ ਸਾਡੇ ਘਰ ਪਹੁੰਚੀ। ਉਹਦਾ ਮੂੰਹ ਲਾਲ ਸੁਰਖ ਹੋਇਆ ਹੋਇਆ ਸੀ ਅਤੇ ਉਹਦੇ ਕੋਲੋਂ ਇਤਨਾ ਸੇਕ ਆਉਂਦਾ ਸੀ ਜਿਤਨਾ ਤਪੇ ਤੰਦੂਰ ਕੋਲੋਂ। ਉਸ ਵਿਚ ਇਤਨੀ ਹਿੰਮਤ ਨਹੀਂ ਸੀ ਰਹੀ ਕਿ ਉਹ ਸਾਰਿਆਂ ਘਰਾਂ ਵਿਚ ਦੁਧ ਵੰਡ ਸਕਦੀ। ਕਿਤਨਾ ਚਿਰ ਉਹ ਮੰਜੀ ਤੇ ਬੇਸੁਧ ਲੇਟੀ ਰਹੀ। ਹਕੀਮ ਨੇ ਦੁਆਈ ਪਲਾਈ ਤਾਂ ਜਾ ਕੇ ਕੋਈ ਪੰਦਰਾਂ ਵੀਹਾਂ ਮਿੰਟਾਂ ਪਿਛੋਂ ਉਹਨੂੰ ਹੋਸ਼ ਆਈ। ਉਹਨੂੰ ਹੋਸ਼ ਵਿਚ ਵੇਖਕੇ ਮੈਂ ਕੁਰਸੀ ਨੂੰ ਉਹਦੇ ਕੋਲ ਖਿਚ ਲਿਆਇਆ, "ਜਦ ਤੈਨੂੰ ਘਰ ਹੀ ਬੁਖ਼ਾਰ ਹੋਗਿਆ ਸੀ ਤਾਂ ਕੀ ਲੋੜ ਸੀ ਅਜ ਆਉਣ ਦੀ? ਪਹਿਲਾਂ ਸਿਹਤ ਤੇ ਪਿਛੋਂ ਕੁਝ ਹੋਰ।"

"ਕੋਹ ਕਰਾਂ ਹਾਰ ਸ਼ਾਹ! ਖਤਰੀਆਂ ਕੀ ਇਕ ਡੰਗ ਜੇ ਚਾਹਾਂ ਆਸਤੇ ਦੁਧ ਨ ਮਿਲੇ ਤਾਂ ਤਰਫਲਾਟ ਮਚਾਈ ਸਟਣੇ ਨੁ। ਹਿਨ੍ਹਾਂ ਲੋਕਾਂ ਚਾਹਾਂ ਪੀਣੇ ਬਗੈਰ ਕੰਮਾਂ ਤੇ ਹੀ ਨਾ ਗਸ਼ਣਾ ਹੋਇਆ।"

ਕਦੀ ਕਦੀ ਉਹ ਮੇਰੇ ਕੋਲੋਂ ਖ਼ਤ ਲਿਖਵਾਉਣ ਜਾਂ ਖ਼ਤ ਪੜ੍ਹਵਾਉਣ ਆ ਜਾਂਦੀ ਹੁੰਦੀ ਸੀ। ਪਹਿਲੀ ਵਾਰੀ ਜਦੋਂ ਉਸ ਮੇਰੇ ਕੋਲੋਂ ਖ਼ਤ ਲਿਖਵਾਇਆ ਤਾਂ ਮੈਂ ਬੜਾ ਹੈਰਾਨ ਹੋਇਆ। ਉਸ ਮੈਨੂੰ ਕਈ ਮਾਹੀਏ ਦੇ ਟਪੇ ਖ਼ਤ ਵਿਚ ਲਿਖਣ ਲਈ ਦਸੇ। ਇਹ ਟਪੇ ਕੀ ਸਨ ਕਿਸੇ ਬ੍ਰਿਹੋਂ ਦੀ ਅੱਗ ਵਿਚ ਜਲ ਰਹੀ ਪੁਠੋਹਾਰਨ ਦੀਆਂ ਆਹਾਂ ਤੇ ਵੈਣ ਸਨ। ਮੈਨੂੰ ਬੜਾ ਸਵਾਦ ਆਇਆ ਸੀ ਉਸ ਦਿਨ ਖ਼ਤ ਲਿਖਣ ਵਿਚ। ਖਾਨਾ, ਜਿਸ ਵਲ ਉਸ ਖ਼ਤ ਲਿਖਵਾਇਆ ਸੀ, ਮੈਂ ਸੋਚਿਆ, ਫੜਕ ਉਠੇਗਾ ਜਦੋਂ ਇਹ ਦਰਦਾਂ ਭਰਿਆ ਖ਼ਤ ਕਿਸੇ ਕੋਲੋਂ ਪੜ੍ਹਵਾਏਗਾ ਤੇ। ਕੀ ਜਟੀਆਂ ਵੀ ਇਤਨੀਆਂ ਸੋਜ਼-ਭਰੀਆਂ ਚਿਠੀਆਂ ਲਿਖਵਾ ਸਕਦੀਆਂ ਹਨ? ਫਿਰ ਮੈਂ ਸੋਚਿਆ ਕਿ ਇਹ ਖਾਨਾ ਕੌਣ ਹੋ ਸਕਦਾ ਹੈ। ਮੇਰੇ ਪੁਛਣ ਤੇ ਵੀ ਗੌਹਰੀ ਟਾਲ-ਮਟੋਲਾ ਕਰ ਛਡਿਆ। ਉਸ ਦੇ ਟਾਲਣ ਤੇ ਮੈਨੂੰ ਸ਼ਕ ਪੈ ਗਿਆ ਪਰ ਯਕੀਨ ਨਾ ਆਇਆ ਕਿ ਇਹ ਖਾਨਾ ਕੌਣ ਹੋ ਸਕਦਾ ਹੈ। ਹਫ਼ਤੇ ਪਿਛੋਂ ਹੀ ਖਾਨੇ ਦਾ ਜਵਾਬ ਆ ਗਿਆ। ਮੇਰੇ ਵਾਲੀ ਗੱਲ ਸੱਚ ਨਿਕਲੀ। ਖਾਨੇ ਲਿਖਿਆ ਕਿ ਉਹ ਜਲਦੀ ਹੀ ਕੁਝ ਮਹੀਨਿਆਂ ਤਕ ਛੁਟੀ ਲੈ ਕੇ ਆ ਜਾਵੇਗਾ। "ਸੋਲ੍ਹਾਂ ਜਮਾਤਾਂ ਪਾਸ ਬੰਦਾ ਖ਼ਤ ਲਿਖੀ ਕੇ ਭੇਜੈ ਤੇ ਹੁਹ ਬੱਟੀ ਪੱਟੋ

ਜ਼ਬ ਕੀਹਾਂ ਨਾ ਵਹੇ ਹਰ।" ਉਸ ਆਖਿਆ। ਸ਼ਾਇਦ ਜਲਦੀ ਜਵਾਬ ਆ ਜਾਉਣ ਦਾ ਕਾਰਨ ਗੋਹਰੀ ਮੇਰਾ ਲਿਖਣ-ਢੰਗ ਸਮਝ ਰਹੀ ਸੀ ਨਾ ਕਿ ਆਪਣੇ ਸੋਜ਼-ਭਰੇ ਟਪੇ।

ਪਿੰਡ ਦੇ ਨੇੜੇ ਐਰੋਡਰਮ ਬਣ ਜਾਣ ਕਰ ਕੇ ਕਈ ਅਮਰੀਕਨ ਆਕੇ ਉਥੇ ਰਹਿਣ ਲਗ ਪਏ। ਗੋਹਰੀ ਇਕ ਹੋਰ ਲਾਇਰੀ ਗਾਂ ਖ਼ਰੀਦ ਲਈ ਅਤੇ ਉਥੇ ਵੀ ਦੁਧ ਵੇਚਣ ਲਈ ਚਲੀ ਜਾਂਦੀ ਭਾਵੇਂ ਉਹਨੂੰ ਇਕ ਦੋ ਮੀਲ ਹੋਰ ਅਗੇ ਜਾਣਾ ਪੈਂਦਾ। ਉਹਦੇ ਭੜਕੀਲੇ ਨਕਸ਼ਾਂ, ਮਧਰੇ ਕੱਦ ਅਤੇ ਪਕੇਰੇ ਕਣਕ-ਭਿਨੇ ਰੰਗ ਨੂੰ ਵੇਖਕੇ ਗੋਰੇ ਉਹਦੇ ਵਲ ਅੱਖਾਂ ਫਾੜ ਫਾੜ ਕੇ ਵੇਖਦੇ ਪਰ ਉਹ ਦੁਧ ਵੇਚ ਕੇ ਬਗ਼ੈਰ ਕਿਸੇ ਵਲ ਵੇਖੇ ਢੋਕਾਂ ਵਲ ਟੁਰ ਜਾਂਦੀ ਅਤੇ ਉਹ ਤਰਸਦੀਆਂ ਅੱਖਾਂ ਨਾਲ ਵੇਖਦੇ ਹੀ ਰਹਿੰਦੇ। ਇਕ ਦਿਨ ਇਕ ਗੋਰਾ ਨੰਗ ਮੁਨੰਗਾ ਸਿਰਫ ਨਿਕਰ ਪਾਈ ਫਿਰ ਰਿਹਾ ਸੀ ਗਰਾਉਂਡਾਂ ਕੋਲ। ਜਦੋਂ ਉਸ ਗੋਹਰੀ ਦੇ ਹੁਸਨ ਨੂੰ ਡੁਬਦੇ ਸੂਰਜ ਦੀ ਲਾਲ ਲਾਲ ਰੋਸ਼ਨੀ ਵਿਚ ਚਮਕਦਿਆਂ ਵੇਖਿਆ ਤਾਂ ਉਹਦਾ ਦਿਲ ਲਲਚਾ ਆਇਆ। ਗੋਹਰੀ ਵੀ ਉਹਦੀ ਲਾਲ ਸੁਰਖ਼ ਚੋੜੀ ਛਾਤੀ ਤੇ ਕੂਲਿਆਂ ਪੱਟਾਂ ਨੂੰ ਕਿਤਨਾ ਚਿਰ ਖਲੋਕੇ ਵੇਖਦੀ ਰਹੀ। "ਜੇ ਹਿਹੁ ਜਿੰਦ ਕੁਸੇ ਨੀ ਅਮਾਨਤ ਨਾ ਹਵੇ ਤਾਂ ਬੰਦਾ ਮਰੀ ਗਛੈ ਹਿਨ੍ਹਾਂ ਗੋਰਿਆਂ ਤੇ।" ਤੇ ਫਿਰ ਉਹ ਢੋਕਾਂ ਵਲ ਟੁਰ ਪਈ।

... ... ...

"ਕੇਹ ਪੜ੍ਹਨਾਂ ਪਿਐਂ ਸ਼ਾਹ?" ਇਕ ਦਿਨ ਉਸ ਸਾਡੇ ਘਰ ਆਕੇ ਮੇਰੇ ਕੋਲੋਂ ਪੁਛਿਆ। ਉਸ ਵੇਲੇ ਮੈਂ ਅਖ਼ਬਾਰ

ਪੜ੍ਹ ਰਿਹਾ ਸਾਂ।

"ਆ ਗੋਹਰੀਏ, ਅਖ਼ਬਾਰ ਪਿਆ ਪੜ੍ਹਨਾ" ਅਖ਼ਬਾਰ ਵਲੋਂ ਧਿਆਨ ਹਟਾਕੇ ਗੋਹਰੀ ਨੂੰ ਅੰਦਰ ਆਉਂਦਾ ਵੇਖਕੇ ਮੈਂ ਆਖਿਆ।

"ਅਜ ਕਲ ਕਿਥੇ ਕੁਦਰੇ ਐ ਜਰਮਨ ?"

"ਨਹੀਂ ਹੁਣ ਤੇ ਜਰਮਨੀ ਹਾਰ ਗਿਆ ਹੈ।"

"ਰੰਗਰੇਜ਼ ਜਿਤੀ ਗਏ ਨੁ ?" ਉਸ ਬੜੀ ਬੇਸਬਰੀ ਨਾਲ ਪੁੱਛਿਆ।

"ਆਹੋ"

"ਹਿਨ੍ਹਾਂ ਕੀ ਕੁਣ ਜਿਤੀ ਸਕਣੈ। ਤੇ ਫਿਰ ਹੁਣ ਲਾਮ ਤਰੁੱਟੀ ਗਛਸੀ ?"

"ਤੇ ਹੋਰ ਕੀ"। ਇਹ ਸੁਣ ਉਹਦਾ ਚਿਹਰਾ ਖੁਸ਼ੀ ਨਾਲ ਚਮਕ ਉਠਿਆ॥

"ਕਦੂੰ ਕਿਦਰੇ ਮੁੜੀ ਕੇ ਅਫ਼ਸਣ ਲਾਮਾਂ'ਚ ਗਏ ਅਹੇ ?" ਉਸ ਮੇਰੇ ਕੋਲੋਂ ਪੁਛਿਆ ਜਿਵੇਂ ਲੜਾਈ ਵਿਚ ਲੜ ਰਹੇ ਸਾਰੇ ਸਿਪਾਹੀਆਂ ਦਾ ਹਾਲ ਮੈਂ ਅਖ਼ਬਾਰ ਵਿਚ ਪੜ੍ਹ ਰਿਹਾ ਸਾਂ।

"ਹੁਣ ਜਲਦੀ ਹੀ ਮੁੜ ਆਉਣਗੇ।"

ਕਿਤਨਾ ਚਿਰ ਉਹ ਚੁਪ ਬੈਠੀ ਰਹੀ ਅਤੇ ਮੈਂ ਅਖ਼ਬਾਰ ਪੜ੍ਹਦਾ ਰਿਹਾ।

"ਕੁਦਰ ਗਏ ਨੀ ਬਾਕੀ ਸਾਰੇ ਸ਼ਾਹ ?" ਉਸ ਮੈਨੂੰ ਕਲਿਆਂ ਬੈਠਾ ਵੇਖਕੇ ਗੱਲ ਜਾਰੀ ਰਖਣ ਲਈ ਆਖਿਆ।

"ਉਪਰ ਚੁਬਾਰੇ ਤੇ ਹੋਣੇ ਨੇ" ਮੈਂ ਅਖ਼ਬਾਰ ਤੋਂ ਧਿਆਨ ਹਟਾਏ ਬਿਨਾਂ ਆਖਿਆ। ਇੰਨੇ ਨੂੰ ਮਾਤਾ ਜੀ ਆ

ਗਏ। ਉਨ੍ਹਾਂ ਨੂੰ ਵੇਖ ਕੇ ਉਹ ਬੋਲੀ, "ਮੈਂ ਅਗੇ ਹੀ ਪਈ ਪੁਛਣੀਈਆਂ ਜੇ ਮਾੜੀ ਸ਼ਾਹਣੀ ਕੁਦਰ ਗਈ ਵੇ ।" ਤੇ ਨਾਲ ਹੀ ਉਸ ਨਿਕੀ ਜਹੀ ਪੋਟਲੀ ਉਨ੍ਹਾਂ ਵਲ ਵਧਾਈ।

"ਇਹ ਕੀ ਏ ?" ਉਨ੍ਹਾਂ ਪੁਛਿਆ।

"ਰਾਹੇ ਨੀ ਗਾੜੀਂ ਚੂੰ ਮੈਂ ਆਖਿਆ ਸ਼ਾਹ ਜੋਗੀਆਂ ਬੇਰੀਆਂ ਹੀ ਖੋਹੀ ਜੁਲਾਂ। ਹਿਹੁ ਅਜ ਕਲ ਨਾ ਮੇਵਾ ਜ ਹੋਇਆ ਸ਼ਾਹਣੀਏਂ ।"

"ਤੂੰ ਜਦੋਂ ਵੀ ਆਉਨੀਏਂ ਇਹਦੇ ਲਈ ਕੁਝ ਨਾ ਕੁਝ ਲੈ ਹੀ ਆਉਂਦੀ ਏਂ। ਕਦੀ ਸਤੂ, ਕਦੀ ਉਮੀਆਂ ਤੇ ਕਦੀ ਬੇਰੀਆਂ। ਹਰ ਵੇਲੇ ਇਹ ਤਕਲੀਫ ਨਾ ਕਰਿਆ ਕਰ, ਆਪੇ ਖੋਹ ਲੈਂਦਾ।" ਮਾਤਾ ਜੀ ਨੇ ਬੇਰੀਆਂ ਲੈਂਦਿਆਂ ਆਖਿਆ।

"ਨਹੀਂ ਸ਼ਾਹਣੀਏਂ ਇਹ ਤੁਹਾੜਾ ਪੁਤਰ ਬਹੂੰ ਚੰਗੇ। ਸ਼ਾਹਾਂ ਲਕਾਂ ਨੇ ਹਥ ਬੜੇ ਨਾਬੁਕ ਹਵਨੈ ਨੁ, ਤੇ ਹੋਰ ਕੋਈ ਕੰਡਾ ਪੁੜੀ ਗਛੇ ਨੇ ਤੇ ਕੁਦਰ ਗਛਣ ।"

ਫਿਰ ਉਸ ਇਕ ਚਿਠੀ ਕਢੀ ਤੇ ਪੜ੍ਹਨ ਲਈ ਅਗੇ ਕੀਤੀ। ਮਾਤਾ ਜੀ ਫਿਰ ਉਪਰ ਚਲੇ ਗਏ ਸਨ। ਲਫ਼ਾਫ਼ਾ ਖੋਲ੍ਹਕੇ ਮੈਂ ਉਹਨੂੰ ਦਸਿਆ ਕਿ ਖਾਨਾ ਰਾਤ ਦੀ ਗਡੀ ਤੇ ਛੁਟੀ ਲੈ ਕੇ ਆ ਰਿਹਾ ਹੈ। ਇਹ ਸੁਣ ਉਹਨੂੰ ਚਾਰ ਚੰਨ ਚੜ੍ਹ ਗਏ। ਮ ਇਦ ਉਹਨੂੰ ਖਾਨੇ ਨਾਲ ਹੋਈ ਪਹਿਲੀ ਮੁਲਾਕਾਤ ਯਾਦ ਆ ਗਈ ਸੀ।

"ਮਾਨ ਨਾਲ ਸਿੰਘੀ ਅਗੋ ਹੀ ਪਿਆ ਵਿਸਣਾ ਇਆ

ਜੋ ਇਹੁ ਹੁਸ ਆਣੇ ਆਲੀ ਹੀ ਭਿਠੀ ਬਾਹੀ ਹੋਸੀ। ਤਾਹੀਆਂ ਤੇ ਮੈਂ ਆਪਣਾ ਟੂੰਬ ਟਲਾ ਨਾਲੇ ਘਿਨੀ ਆਈਆਂ।" ਤੇ ਫਿਰ ਉਸ ਖੁਸ਼ੀ ਖੁਸ਼ੀ ਪਲੇ ਦੀ ਚੁਕ ਨਾਲੋਂ ਇਕ ਲੀਰ ਖੋਲ੍ਹੀ।

"ਦਾਂ ਗਿਣੇ ਨਾ ਸ਼ਾਹ ਕਿਤਨੇ ਨੁ ?"

ਮੈਂ ਲੀਰ ਖੋਲ੍ਹੀ। ਵਿਚ ਕੁਝ ਦਸਾਂ ਦਸਾਂ ਦੇ ਨੋਟ ਸਨ, ਕੁਝ ਪੰਜਾਂ ਪੰਜਾਂ ਦੇ ਤੇ ਕੁਝ ਇਕ ਇਕ ਰੁਪਿਐ ਦੇ। ਮੈਂ ਹੈਰਾਨ ਸਾਂ ਕਿ ਉਹ ਇਤਨੇ ਰੁਪਿਏ ਕਿਉਂ ਲਿਆਈ ਸੀ। ਫਿਰ ਉਸ ਇਕ ਮੈਲ ਕੁਚੈਲੀ ਘਸਮੈਲੇ ਰੰਗ ਦੀ ਘਸੀ ਗੁਥੀ ਭਾਨ ਨਾਲ ਭਰੀ ਕਢੀ, ਅਤੇ ਮੇਰੇ ਸਾਮ੍ਹਣੇ ਪਈ ਟਪਾਈ ਤੇ ਢੇਰੀ ਕਰ ਦਿਤੀ ਤੇ ਉਠ ਕੇ ਬਾਹਰ ਦਾ ਦਰਵਾਜ਼ਾ ਬੰਦ ਕਰ ਦਿਤਾ "ਮਤੇ ਕੋਈ ਤਕੀ ਘਿਨੈ।" ਕੁਝ ਚਿਰ ਗਿਣਨ ਪਿਛੋਂ ਮੈਂ ਉਹਨੂੰ ਦਸਿਆ ਕਿ ਕੁਲ ਰੁਪਿਆ ਤਿੰਨ ਸੌ ਦਸ ਸੀ।

"ਮਿੰਘੀ ਨਹੀਂ ਹਿੰਜ ਪਤਾ ਲਗਣਾ, ਕਿਤਨੀਆਂ ਵੀਹਾਂ ਹੋਈਆਂ ?"

"ਸਾਰਾ ਹੋ ਗਿਆ ਹੀ ਦਸਾਂ ਘੱਟ ਪੰਦਰਾਂ ਵੀਹਾਂ"।

"ਹੈਂ:" ਉਸ ਨਿਰਾਸ਼ ਹੋ ਕੇ ਆਖਿਆ।

"ਨਾਂ ਸਚੋ ਦਸਾਂ ਉਪਰ ਪੰਦਰਾਂ ਵੀਹਾਂ"।

"ਤਾਹਿਆਂ ਤੇ ਮੈਂ ਆਖਿਐ ਹਿਹ ਕਿੰਝ ਵਹੀ ਸਕਣੈ।"

ਤੇ ਇਹ ਸੁਣ ਉਸ ਸੁਖ ਦਾ ਸਾਹ ਲਿਆ ਤੇ ਫਿਰ ਸੋਚਾਂ ਵਿਚ ਗੜੂੰਦ ਹੋ ਗਈ। ਮੈਂ ਹੈਰਾਨ ਸਾਂ ਕਿ ਰੋਹਰੀ ਪਹਿਲਾਂ ਦੀ ਘੱਟ ਦਸੀ ਰਕਮ ਨੂੰ ਸੁਣ ਕੇ ਘਬਰਾ ਕਿਉਂ ਗਈ ਸੀ। ਮੈਂ ਵੇਖਿਆ ਉਹ ਹਾਲਾਂ ਵੀ ਸੋਚਾਂ ਵਿਚ ਪਈ ਹੋਈ ਸੀ ਤੇ ਉਂਗਲੀਆਂ ਤੇ ਕੁਝ ਗਿਣ ਰਹੀ ਸੀ।

"ਕੀ ਗਲ ਏ ਗੋਹਰੀਏ, ਕੀ ਸੋਚਦੀ ਪਈ ਏਂ ?"
"ਕਿਝ ਨਹੀਂ ਸ਼ਾਹ।"
"ਕੁਝ ਤੇ ਹੈ" ਮੈਂ ਫਿਰ ਆਖਿਆ।
"ਨਹੀਂ ਤੁਹਾੜੇ ਮਤਲਬੇ ਨੀ ਨਹੀਂ ਗਲ।"
"ਮੈਂ ਸਮਝ ਗਿਆਂ।"
"ਕੇਹ ਭੱਲਾ"
"ਖਾਨੇ ਨੀ ਗਲ"
"ਤੁਧਕੀ ਕੁਸ ਦਸਿਐ" ਉਸ ਹੈਰਾਨ ਹੋ ਕੇ ਪੁਛਿਆ।
"ਮੈਂ ਆਪੇ ਬੁਝ ਲਈ ਹੈ।"
ਮੇਰੀ ਤੀਰ ਤੁਕੇ ਤੇ ਆਖੀ ਗਲ ਸੱਚ ਹੀ ਨਿਕਲੀ।

"ਇਹਾਂ ਜਹੀਆਂ ਗਲਾਂ ਵੀ ਜੇ ਸ਼ਾਹ ਨ ਬੁਝੀ ਸਕੈਂ ਤਾਂ ਸੋਲ੍ਹਾਂ ਸੋਲ੍ਹਾਂ ਜਮਾਤਾਂ ਪੜ੍ਹਨੇ ਨਾ ਕਹ ਫੈਦਾ ਹੋਇਆ।" ਉਹ ਸਮਝ ਰਹੀ ਸੀ ਕਿ ਐਮ. ਏ. ਵਿਚ ਜੋਤਿਸ਼ ਵੀ ਪੜ੍ਹਾਉਂਦੇ ਹਨ। ਮੈਂ ਉਹਦੀ ਗਲ ਸੁਣਨ ਲਈ ਉਤਾਵਲਾ ਸਾਂ ਸੋ ਚੁਪ ਰਿਹਾ।

"ਹੁਣ ਤੁਹਾੜੇ ਕੋਲੂੰ ਕੇਹ ਲੁਕਾਣਾ ਹੋਇਆ ਸ਼ਾਹ" ਤੇ ਫਿਰ ਉਸ ਸਾਰੀ ਵਾਰਤਾ ਸੁਣਾਈ ਕਿ ਕਿਵੇਂ ਇਕ ਵਾਰੀ ਗਾਜਿਆਂ ਦੀ ਢੋਕਾਂ ਦੇ ਖਾਨੇ ਨੂੰ ਵੇਖਦਿਆਂ ਸਾਰ ਹੀ ਉਹ ਹਸ ਪਈ ਸੀ ਪਰ ਖਾਨਾ ਸਿਧਾ ਤੀਰ ਲੰਘ ਗਿਆ ਸੀ ਉਹਦੇ ਵਲ ਵੇਖੇ ਬਗੈਰ। ਦੂਜੇ ਦਿਨ ਹੀ ਜਦ ਉਹ ਪਾਣੀ ਭਰਕੇ ਕਲ-ਮਕੱਲੀ ਜਾ ਰਹੀ ਸੀ ਤਾਂ ਰਸਤੇ ਵਿਚ ਹੀ ਉਹਨੂੰ ਖਾਨਾ ਮਿਲ ਪਿਆ ਸੀ ਤੇ ਕਿਵੇਂ ਉਹਨੂੰ ਆਵਾਜ਼ ਮਾਰਨ ਤੇ ਉਹ ਖਲੋ ਗਿਆ ਸੀ। ਨੇੜੇ ਜਾ ਕੇ ਉਹ ਕੁਝ ਸ਼ਰਮਾਈ ਤੇ ਫਿਰ ਉਹ

ਕਿਵੇਂ ਕਿਤਨਾ ਚਿਰ ਦੋਵੇਂ ਚੁਪ ਖਲੋਤੇ ਰਹੇ ਸਨ। ਆਖਰ ਖਾਨਾ ਬੋਲਿਆਂ।

"ਮੈਂ ਸਮਝੀ ਗਿਆ ਗੋਹਰੀਏ ਤੁਹਾੜੇ ਦਿਲੇ ਨੀ ਗਲ, ਪਰ ਹਿਥੇ ਚਰ ਲਗਣੈ ਚਰ ਪੂਰੇ ਪੰਦਰਾਂ ਵੀਹਾਂ" ਤੇ ਫਿਰ ਕਿਵੇਂ ਉਸ ਉਸੇ ਦਿਨ ਤੋਂ ਪੈਸੇ ਜੋੜਨੇ ਸ਼ੁਰੂ ਕਰ ਦਿਤੇ ਸਨ।

ਮੈਂ ਗੋਹਰੀ ਦੀ ਸਾਰੀ ਗਲ ਸਮਝ ਗਿਆ ਕਿ ਉਹ ਦਸਾਂ ਘਟ ਪੰਦਰਾਂ ਵੀਹਾਂ ਸੁਣਕੇ ਕਿਉਂ ਘਬਰਾਈ ਸੀ ਕਿਉਂ ਜੋ ਇਹ ਰਕਮ ਖਾਨੇ ਦੀ ਦਸੀ ਰਕਮ ਨਾਲੋਂ ਘੱਟ ਸੀ।

"ਹੇ ਸ਼ਾਹ, ਦਾਹ ਰੁਪਿਏ ਨੂਰਪਰੇ ਨੇ ਭਾੜੇ ਆਸਤੇ ਬਹੂ ਵਧੀ ਰਹਿਸਣ।" ਗੋਹਰੀ ਖੁਸ਼ੀ ਵਿਚ ਸਾਰੇ ਮਾਲ ਨੂੰ ਇਕਠਾ ਕਰਦਿਆਂ ਪੁਛਿਆ। ਤੇ ਮੇਰਾ ਹਾਂ ਵਿਚ ਜਵਾਬ ਸੁਣਕੇ ਮੈਨੂੰ ਸਲਾਮ ਆਖ ਉਹ ਚਲੀ ਗਈ।

ਦੂਜੇ ਦਿਨ ਮੈਂ ਵੇਖਿਆ ਗੋਹਰੀ ਤੇ ਖਾਨਾ ਨਵੇਂ ਨਕੋਰ ਕਪੜੇ ਪਾਈ ਕਿਸੇ ਬਹੁਤ ਜ਼ਰੂਰੀ ਕੰਮ ਲਈ ਖੁਸ਼ੀ ਖੁਸ਼ੀ ਸ਼ਾਹ ਨਰਪੁਰ ਜਾ ਰਹੇ ਸਨ।



# ਮਰੀਅਲ

ਪਰੋਫੈਸਰ ਜ਼ੋਹਰ ਦੇ ਨੇੜੇ ਹੋਣ ਲਈ ਹੋਰ ਕੋਈ ਤਰੀਕਾ ਨਾ ਸੁਝਣ ਤੇ ਜੀਤਾਂ ਨੇ ਉਹਦੀ ਗਿਆਨੀ ਦੀ ਟੀਊਸ਼ਨ ਲਵਾ ਲਈ ਸੀ। ਉਹ ਰੋਜ਼ ਜਦੋਂ ਕਾਲਜ ਤੋਂ ਆਉਣ ਸਮੇਂ ਟਾਂਗੇ ਤੋਂ ਉਤਰ ਕੇ ਆਪਣੇ ਮਹੱਲੇ ਕਰਤਾਰਪੁਰੇ ਦਾ ਮੋੜ ਮੁੜਦੀ ਤਾਂ ਐਨ ਸਾਹਮਣੇ ਲਗੇ ਟੀਨ ਦੇ ਸਾਈਨ ਬੋਰਡ ਤੇ ਉਹਦੀ ਨਜ਼ਰ ਕੁਝ ਮਿੰਟਾਂ ਲਈ ਟਿਕ ਜਾਂਦੀ, ਜਿਸਤੇ ਕਿਸੇ ਅਧ ਪੜ੍ਹੇ ਸਿਖਾਂਦਰੂ ਪੇਂਟਰ ਨੇ ਮਧਮ ਘਟੀਆ ਪੇਂਟ ਨਾਲ

ਪਰੋਫੈਸਰ ਕੇ. ਐਸ. ਜ਼ੋਹਰ ਬੀ. ਏ. ਆਨਰਜ਼ ਇਨ ਪੰਜਾਬੀ ਖਾਲਸਾ ਕਾਲਜ ਰਾਵਲਪਿੰਡੀ; ਅੰਗਰੇਜ਼ੀ ਵਿਚ ਝਰੀਠਿਅ ਹੋਇਆ ਸੀ। ਬੋਰਡ ਪੜ੍ਹਦਿਆਂ ਸਾਰ ਇੰਝ ਪ੍ਰਭਾਵ ਪੈਂਦਾ" ਸੀ ਜਿਵੇਂ ਉਸ ਸਿਖਾਂਦਰੂ ਨੂੰ ਮੁਫਤ ਦੀ ਵਗਾਰ ਪਈ ਹੈ, ਅਤੇ ਉਹ ਬੋਲ ਕੇ ਕਹਿ ਰਿਹਾ ਹੈ ਕਿ ਮੇਰੇ ਲਿਖਣ ਦੇ ਪੈਸੇ ਨਹੀਂ ਦਿਤੇ ਗਏ। ਸਵੇਰੇ ਜਦੋਂ ਜੀਤਾਂ ਕਾਲਜ ਜਾਣ ਲਈ ਛਿਕ ਲਗੀ ਬੈਠਕ ਅੰਦਰ ਤਿਆਰ ਹੋ ਰਹੀ ਹੁੰਦੀ ਤਾਂ ਉਹ ਵੇਖਦੀ ਪਤਲੇ ਛਿੰਗ ਪਰੋਫੈਸਰ ਜ਼ੋਹਰ ਨੂੰ, ਜੋ ਕਾਲਜ ਜਾਉਣ ਲਈ ਪੈਦਲ ਉਨ੍ਹਾਂ ਦੇ ਘਰ ਕੋਲੋਂ ਰੋਜ਼ ਲੰਘਦਾ ਸੀ। ਉਹ ਹਾਲਾਂ ਤੀਕ ਆਪ ਨਹੀਂ ਸੀ ਸਮਝ ਸਕੀ ਕਿ ਉਹਨੂੰ ਇਸ ਅਧ-ਜੀਂਦੇ ਪਤਲੇ ਟਾਂਡੇ ਤੇ ਕਿਉਂ ਤਰਸ ਆਉਣ ਲਗ ਪਿਆ ਸੀ ਤੇ ਉਹ ਇਹਦੇ ਵਲ ਕਿਉਂ ਦਿਨ ਬਦਿਨ ਖਚੀਂਦੀ ਜਾ ਰਹੀ ਸੀ ਕਈ ਵਾਰੀ ਉਹ ਛਿਕ ਚੁਕ ਕੇ ਵੀ ਉਹਨੂੰ ਤੀਲੇ ਵਰਗੀਆਂ ਪਤਲੀਆਂ ਟੰਗਾਂ ਫੜਕਾਉਂਦਾ, ਘਟੂੰਜਾਂ ਵਾਲੇ ਅਣ-ਇਸਤਰੀ ਕੀਤੇ ਘਟੀਆ ਕਪੜੇ ਪਾਏ ਵੇਖਦੀ ਪਰ ਦਿਨੋ ਦਿਨ ਓਹ ਇੰਝ ਮਹਿਸੂਸ ਕਰਦੀ ਜਿਵੇਂ ਤਰਸ ਪਿਆਰ ਦਾ ਰਪ ਧਾਰਨ ਕਰ ਰਿਹਾ ਹੈ ਅਤੇ ਉਹ ਉਹਦੇ ਅੰਦਰ ਧਸਿਆ ਜਾ ਰਿਹਾ ਹੈ। ਆਖਰ ਉਸ ਵਧ ਰਹੀ ਦਿਲ ਦੀ ਧੜਕਣ ਨੂੰ ਕੁਝ ਠਰੰਮਾ ਦੇਣ ਲਈ ਪੰਜਾਬੀ ਨਾਲ ਬਹੁਤਾ ਪਿਆਰ ਨਾ ਹੁੰਦਿਆਂ ਹੋਇਆਂ ਵੀ ਗਿਆਨੀ ਪੜ੍ਹਨ ਦਾ ਬਹਾਨਾ ਕਰਕੇ ਉਹਦੀ ਟੀਊਸ਼ਨ ਲਵਾ ਲਈ ਸੀ।

ਪਰੋਫੈਸਰ ਜ਼ੋਹਰ ਇਕ ਬਹੁਤ ਗ਼ਰੀਬ ਘਰਾਣੇ ਤੋਂ ਸੀ।

ਇਤਨੇ ਗ਼ਰੀਬ ਕਿ ਓਹ ਉਹਦੀ ਫੀਸ ਵੀ ਨਹੀਂ ਸਨ ਭਰ ਸਕਦੇ। ਜ਼ੋਹਰ ਹਾਲਾਂ ਮਸਾਂ ਦੋ ਸਾਲ ਦਾ ਹੀ ਸੀ ਜਦੋਂ ਉਹਦਾ ਪਿਓ ਉਹਨੂੰ ਵਡੇ ਭਰਾ ਦੇ ਸਹਾਰੇ ਛਡ ਮੋਇਆ ਸੀ। ਦਸਵੀਂ ਤਕ ਵਡੇ ਭਰਾ ਨੇ ਪੜ੍ਹਾ ਦਿਤਾ ਅਤੇ ਅਗੋਂ ਇਹਨੇ ਟੀਊਸ਼ਨ ਪੜ੍ਹਾ ਕੇ ਬੀ.ਏ. ਦੀ ਜਮਾਤ ਟਪਾ ਲਈ ਸੀ। ਅਜ ਕਲ ਪਰੋਫੈਸਰ ਜ਼ੋਹਰ ਧਾਰਮਕ ਦਾ ਖਾਲਸਾ ਕਾਲਜ ਰਾਵਲਪਿੰਡੀ ਵਿਚ ਪਰੋਫੈਸਰ ਸੀ। ਭਾਵੇਂ ਇਨ੍ਹਾਂ ਦੇ ਟਬਰ ਦੇ ਸਾਰੇ ਤੀਵੀਆਂ ਪੁਰਸ਼ ਨਿਤਨੇਮੀ ਸਨ ਪਰ ਮਾਂ ਦਾ ਕੋਈ ਨਹੀਂ ਸੀ ਮੁਕਾਬਲਾ ਕਰ ਸਕਦਾ। ਉਹ ਸਵੇਰੇ, ਭਾਵੇਂ ਹੁਨਾਲਾ ਹੋਵੇ ਜਾਂ ਸਿਆਲਾ, ਲੋਈ ਦੇ ਤਾਰੇ ਦੇ ਛੁਪਣ ਤੋਂ ਪਹਿਲਾਂ ਜਾਗ ਕੇ ਇਸ਼ਨਾਨ ਕਰਦੀ ਤੇ ਫਿਰ ਸੁਖਮਨੀ ਸਾਹਿਬ ਜਾਪੁ ਸਾਹਿਬ, ਜਪੁਜੀ ਸਾਹਿਬ ਆਦਿ ਦੇ ਰਟੇ ਲਗਾਂਦੀ ਜਿਹੜੇ ਤਕਰੀਬਨ ਹੁਣ ਉਹਨੂੰ ਜ਼ਬਾਨੀ ਯਾਦ ਸਨ। ਫਿਰ ਗੁਰਦੁਆਰੇ ਕਈ ਕਈ ਘੰਟੇ ਲਗਾਂਦੀ। ਦਿਨ ਨੂੰ ਕਥਾ, ਤਰਕਾਲਾਂ ਨੂੰ ਰਹਿਰਾਸ ਤੇ ਰਾਤ ਨੂੰ ਕੀਰਤਨ ਸੋਹਿਲਾ, ਉਹਨੇ ਜਦੋਂ ਦੀ ਸੁਰਤ ਸੰਭਾਲੀ ਸੀ, ਨਹੀਂ ਸੀ ਖੁਸਾਇਆ। ਸਵੇਰੇ ਦੀ ਚਾਹ ਤੇ ਰਾਤ ਦੀ ਰੋਟੀ ਤਦ ਮਿਲਦੀ ਜਦ ਹਰ ਕੋਈ ਪਾਠ ਪੂਰੇ ਕਰ ਲੈਂਦਾ।

ਪਰੋਫੈਸਰ ਜ਼ੋਹਰ ਵੀ ਇਸ ਨਿਰੋਲ ਧਾਰਮਕ ਵਾਯੂ ਮੰਡਲ ਵਿਚ ਪਲਿਆ ਸੀ ਤੇ ਜੇ ਮਾਂ ਦਾ ਸਭ ਤੋਂ ਜ਼ਿਆਦਾ ਧਾਰਮਕ ਪ੍ਰਭਾਵ ਕਿਸੇ ਤੇ ਪਿਆ ਸੀ ਤਾਂ ਉਹ ਇਹੋ ਸਭ ਤੋਂ ਛੋਟਾ ਪੁਤਰ ਹੀ ਸੀ। ਧਾਰਮਕ ਵਾਯੂ ਮੰਡਲ ਤਾਂ ਇਤਨਾ ਰਚ

ਚੁਕਾ ਸੀ ਉਹਦੇ ਅੰਦਰ ਕਿ ਉਹਨੇ ਆਪਣੀਆਂ ਕਾਮ ਰੂਪੀ ਕਾਮਨਾਵਾਂ ਨੂੰ ਮਾਰ ਲਿਆ ਸੀ। ਪਿੰਡ ਵਿਚ ਬਚਪਨ ਗੁਜ਼ਾਰਨ ਕਰਕੇ ਸਾਰੀਆਂ ਪਿੰਡ ਦੀਆਂ ਕੁੜੀਆਂ ਨੂੰ ਭੈਣਾਂ ਸਮਝਣ ਲਈ ਇਹ ਜ਼ਰੂਰੀ ਵੀ ਸੀ। ਉਹਦੀਆਂ ਪੀਲੀਆਂ ਚੁਚੀਆਂ ਅਖਾਂ ਅਤੇ ਮਰ ਚੁਕੇ ਢਿਲਕੇ ਕਾਮ-ਹੀਨ ਅੰਗਾਂ ਦੇ ਅਧਮੋਏ ਕਰਮਾਂ ਤੋਂ ਇੰਝ ਲਗਦਾ ਸੀ ਜਿਵੇਂ ਉਹਦੇ ਅੰਦਰੋਂ ਕਾਮ ਦੇਵਤਾ ਨਸਣ ਸਮੇਂ, ਬਿਨਾਂ ਕੋਈ ਆਪਣਾ ਨਿਸ਼ਾਨ ਛਡੇ ਉਹਨੂੰ ਖ਼ਾਲਮ-ਖ਼ਾਲੀ ਕਰ ਗਿਆ ਸੀ। ਉਹਦੇ ਨਾ ਕੋਈ ਸ਼ੌਕ ਸਨ ਤੇ ਨਾ ਕੋਈ ਚਾਅ, ਬਸ ਇੰਝ ਲਗਦਾ ਸੀ ਜਿਵੇਂ ਕੋਈ ਤਪਦਿੱਕ ਦਾ ਮਾਰਿਆ ਜੀਊਂਦਾ ਮੁਰਦਾ ਆਪਣੇ ਬਾਕੀ ਦਿਨ ਗਿਣ ਗਿਣ ਕੇ ਗੁਜ਼ਾਰ ਰਿਹਾ ਹੈ। ਦੋ ਚਾਰ ਹਾਜ਼ਰ ਹੋਏ ਮੁੰਡੇ ਕੁੜੀਆਂ ਵੀ ਉਹਦੀ ਘੰਟੀ ਵਿਚ ਇੰਝ ਮਾਸੂਸ ਕਰਦੇ ਜਿਵੇਂ ਉਨ੍ਹਾਂ ਨੂੰ ਕਾਲਜ ਵਿਚ ਕੀਤੀਆਂ ਸ਼ਰਾਰਤਾਂ ਦੀ ਸਜ਼ਾ ਮਿਲ ਰਹੀ ਹੈ। ਇਕ ਤਾਂ ਧਾਰਮਕ ਮਜ਼ਮੂਨ ਹੀ ਅਜਿਹਾ ਤੇ ਦੂਜਾ ਪੜ੍ਹਾਉਣ ਵਾਲਾ ਰਬ ਦਾ ਫ਼ਜ਼ਲ।

ਜੀਤਾਂ ਸੈਕੰਡ ਈਅਰ ਵਿਚ ਭਾਵੇਂ ਪੜ੍ਹਦੀ ਤਾਂ ਗਾਰਡਨ ਕਾਲਜ ਸੀ ਪਰ ਖ਼ਾਲਸਾ ਕਾਲਜ ਦੀਆਂ ਸਹੇਲੀਆਂ ਤੋਂ ਪਰੋਫੈਸਰ ਜ਼ੋਹਰ ਦੀਆਂ ਸੁਣੀਆਂ ਤਰੁਟੀਆਂ ਤੋਂ ਅਨ-ਵਾਕਫ਼ ਨਹੀਂ ਸੀ। ਫਿਰ ਭੀ ਉਹ ਆਪਣਾ ਤੀਵੀਂ ਨਰਮ-ਦਿਲ ਉਸ ਅਣ-ਖਿਆਲੇ ਇਨਸਾਨ ਤੇ ਡੁਲ੍ਹਣ ਤੋਂ ਨਹੀਂ ਸੀ ਬਚਾ ਸਕੀ। ਉਹਨੂੰ ਭਰੋਸਾ ਸੀ, ਕਿ ਉਹਦੇ ਨਰੁਮ ਨਿਘੇ ਅੰਗ ਅਤੇ ਕਾਲੀਆਂ ਲਿਸ਼ਕਦੀਆਂ ਅੱਖਾਂ ਪਰੋਫੈਸਰ ਜ਼ੋਹਰ ਦੇ ਬੇਜਾਨ ਢਿਲਕੇ

ਲਿਬੜਿਆਂ ਤੇ ਐਨਕ ਪਿਛੇ ਲੁਕੀਆਂ ਪੀਚੀਆਂ ਅੱਖਾਂ ਵਿਚ ਛੁਰਤੀਲਾ ਪਨ ਅਤੇ ਗੁਆਚਿਆ ਨੂਰ ਲਿਆ ਸਕਣਗੀਆਂ ਤੇ ਫਿਰ ਉਹ ਇੰਝ ਮਾਸੂਸ ਕਰਦੀ ਜਿਵੇਂ ਸਚੀ ਮੁਚੀ ਪਰੋਫੈਸਰ ਜੋਹਰ ਦੀ ਕਾਇਆਂ ਪਲਟੀ ਜਾਣ ਤੇ ਉਹਨੂੰ ਲਕੀ ਵਧਾਈਆਂ ਦੇ ਰਹੇ ਹਨ ਅਤੇ ਉਹਦੀ ਜਵਾਓ ਸ਼ਕਤੀ ਤੇ ਹੈਰਾਨ ਹੋ ਰਹੇ ਹਨ ਅਤੇ ਉਹ ਵੀ ਕਿਸੇ ਮਾਣ ਨਾਲ ਪਰੋਫੈਸਰ ਜੋਹਰ ਨਾਲ ਜੁੜ ਜੁੜ ਕੇ ਹਸਦੀ ਖੇਡਦੀ ਮਾਲ ਰੋਡ ਤੇ ਟੁਰ ਰਹੀ ਹੈ।

ਪਹਿਲੇ ਦਿਨ ਭਾਵੇਂ ਸਬਕ ਤਾਂ ਪਿੰਗਲ ਅਤੇ ਅਲੰਕਾਰਾਂ ਬਾਬਤ ਹੀ ਸੀ ਪਰ ਉਹਨੂੰ ਜਿਹੜਾ ਸੁਆਦ ਕੋਲ ਬੈਠਣ ਦਾ ਆਇਆ ਉਹ ਸ਼ਾਇਦ ਉਹ ਹਾਲਾਂ ਤਕ ਨਹੀਂ ਸੀ ਮਾਣ ਸਕੀ ਕਾਲਜ ਦੇ ਕਿਸੇ ਵੀ ਬਾਂਕੇ ਨਖਰੀਲੇ ਪਰੋਫੈਸਰ ਤੋਂ। ਉਹਦੀ ਸੰਤੁਸ਼ਟਤਾ ਕਿਸੇ ਡਾਕਟਰ ਦੇ ਪਹਿਲੇ ਦਿਨ ਕਿਸੇ ਨਾਉਮੀਦ ਹੋ ਚੁਕੇ ਮਰੀਜ਼ ਨੂੰ ਪੇਟੰਟ ਦਵਾਈ ਦਾ ਪਹਿਲਾ ਇੰਜੇਕਸ਼ਨ ਲਾਉਣ ਸਮੇਂ ਮਾਸੂਸ ਹੋਈ ਤਸੱਲੀ ਤੋਂ ਕਿਸੇ ਤਰ੍ਹਾਂ ਵੀ ਘਟ ਨਹੀਂ ਸੀ।

ਹੁਣ ਉਹ ਹਰ ਸਮੇਂ ਉਹਦੀ ਬਾਬਤ ਹੀ ਸੋਚਦੀ ਰਹਿੰਦੀ। ਉਹ ਬੇ-ਹਿਸ ਕਿਉਂ ਹੈ? ਉਹਦੇ ਅੰਗਾਂ ਵਿਚ ਨਰੋਆਪਨ ਹੁੰਦੇ ਜੋਸ਼ ਕਿਉਂ ਨਹੀਂ? ਕਿਧਰੇ ਕਿਸੇ ਸ਼ਹਿਦ ਦੀ ਮਖੀ ਨੇ ਅਧ ਖਿਲੇ ਗੁਲਾਬ ਵਾਂਗੂ ਇਹਨੂੰ ਚਸ ਤਾਂ ਨਹੀਂ ਲਿਆ? ਪਰ ਫਿਰ ਸੋਚਦੀ ਨਹੀਂ! ਨਹੀਂ!! ਉਹਦੀਆਂ ਪੀਚੀਆਂ ਅੱਖਾਂ ਅਤੇ ਅਣ-ਚੁਮੇਂ ਮੂੰਹ ਤੋਂ ਕੰਵਾਰੇਪਨ ਦਾ

ਪ੍ਰਭਾਵ ਪੈਂਦਾ ਹੈ। ਉਹਦੇ ਸਾਰੇ ਅੰਗ ਹੈਨ ਤਾਂ ਨਵੇਂ ਨਕੋਰ ਭਾਵੇਂ ਛੋਟੀ ਪਿਆਰ ਭਰੀ ਨਿਘੀ ਛੋਹ ਨਾ ਮਿਲਣ ਕਾਰਨ ਸਥਿਲ ਹੋ ਚੁਕੇ ਹਨ। ਜਦ ਤਕ ਉਹ ਸਵੇਰੇ ਪਰੋਫੈਸਰ ਜੋਹਰ ਨੂੰ ਲੰਘਦਿਆਂ ਵੇਖ ਨਾ ਲੈਂਦੀ ਉਹਨੂੰ ਚੈਨ ਨਾ ਆਉਂਦਾ। ਠੀਕ ਸਮੇਂ ਸਿਰ ਉਹ ਰਿਕ ਚੁਕ ਕੇ ਪੋਲੀ ਜਹੀ ਮੁਸਕਣੀ ਰਾਹੀਂ ਸਤਿ ਸ੍ਰੀ ਅਕਾਲ ਵੀ ਬੁਲਾਉਂਦੀ, ਪਰ ਸਵਾਇ ਅਣਵੇਖੇ ਹਥ ਜੋੜ ਦੇਣ ਤੋਂ ਬਿਨਾਂ ਉਹ ਪਰੋਫੈਸਰ ਜੋਹਰ ਨੂੰ ਹੋਰ ਕਿਸੇ ਤਰ੍ਹਾਂ ਦੀ ਖਿੱਚ ਨਾ ਪਾ ਸਕਦੀ।

ਕਈ ਵਾਰੀ ਜੀਤਾਂ ਨੀਯਤ ਸਮੇਂ ਤੋਂ ਪਹਿਲਾਂ ਵੀ ਉਨ੍ਹਾਂ ਦੇ ਘਰ ਚਲੀ ਜਾਂਦੀ ਤੇ ਇਸ ਤਰਾਂ ਉਹਦੀ ਇਕਲੀ ਬੈਠੀ ਪਾਠ ਕਰਦੀ ਬੇ ਜੀ ਨਾਲ ਗਲਾਂ ਕਰਨ ਦਾ ਉਹਨੂੰ ਅਵਸਰ ਮਿਲ ਜਾਂਦਾ। ਉਹ ਉਨ੍ਹਾਂ ਦੇ ਘਰ ਦੀ ਹਾਲਤ ਤੋਂ ਕਿਸੇ ਖਾਸ ਸਮੇਂ ਦੇ ਆਉਣ ਤੋਂ ਪਹਿਲਾਂ ਹੀ ਚੰਗੀ ਤਰਾਂ ਜਾਣੂ ਹੋ ਜਾਣਾ ਚਾਹੁੰਦੀ ਸੀ। ਕਈ ਵਾਰੀ ਉਹ ਉਨ੍ਹਾਂ ਦੀ ਅਤਿ ਗਰੀਬੀ ਨੂੰ ਵੇਖਕੇ ਆਪਣੇ ਵਲੋਂ ਵਧਾਏ ਜਾ ਰਹੇ ਕਦਮਾਂ ਨੂੰ ਰੋਕਣ ਦੀ ਸੋਚਦੀ, ਪਰ ਦਿਨ ਬਦਿਨ ਉਹਦਾ ਇਸ ਗਰੀਬੀ ਨਾਲ ਕੋਈ ਪਿਆਰ ਪੈ ਰਿਹਾ ਸੀ, ਕੋਈ ਸਨੇਹ ਹੋ ਰਿਹਾ ਸੀ। ਉਹ ਸਰਦੀ ਗ਼ਰੀਬੀ ਆਂਦੀ ਜਾਂਦੀ ਰਹਿੰਦੀ ਹੈ। ਮੇਰੀ ਨਿਘ ਨਾਲ ਹੋਏ ਉਹਦੇ ਸੁਰਜੀਤ ਅੰਗ ਇਸ ਗ਼ਰੀਬੀ ਦੀ ਲਾਹਨਤ ਨੂੰ ਕਾਫ਼ੀ ਦੂਰ ਕਰ ਦੇਣਗੇ ਤੇ ਨਾਲੇ ਬਹੁਤੀ ਮਾਇਆ ਨਾਲ ਕੇਹੜੇ ਸਾਰੇ ਸੁਖ ਥੋੜੇ ਖ਼ਰੀਦੇ ਜਾ ਸਕਦੇ ਨੇ। ਮਾਇਆ ਢਲਦੇ ਪ੍ਰਛਾਵੇਂ ਵਾਂਗੂ ਹੈ ਤੇ ਫ਼ਿਰ ਉਹਨੂੰ ਯਾਦ ਆਇਆ ਕਿ

ਉਹਨੂੰ ਆਪਣੀ ਮਾਤਾ ਜੀ ਦਸਦੇ ਸਨ ਕਿ ਕਿਵੇਂ ਪਿਤਾ ਜੀ ਦਾ ਪਿਓ ਇਕ ਮਾਮੂਲੀ ਠੇਕੇਦਾਰ ਸੀ ਪਰ ਪਿਤਾ ਜੀ ਦੀ ਸ਼ਾਦੀ ਪਿਛੋਂ ਕਿਵੇਂ ਸੁਭਾਗੀ ਮਾਤਾ ਜੀ ਦੇ ਆਉਣ ਨਾਲ ਉਨ੍ਹਾਂ ਦਾ ਘਰ ਭਰਿਆ ਗਿਆ ਸੀ। ਉਹਨੂੰ ਭਰੋਸਾ ਸੀ ਕਿ ਉਹ ਸੁਭਾਗੀ ਮਾਤਾ ਜੀ ਦੀ ਸੁਭਾਗੀ ਹੀ ਪੁਤਰੀ ਹੋਵੇਗੀ ਤੇ ਮਾਇਆ ਦੀ ਉਹਨੂੰ ਕਦੀ ਥੁੜ ਨਹੀਂ ਵੇਖਣੀ ਪਏਗੀ।

ਕਈ ਵਾਰੀ ਜਦੋਂ ਉਹ ਆਕੇ ਪਰੋਫੈਸਰ ਸਾਹਿਬ ਦੇ ਬਿਸਤਰੇ ਦੀ ਚਾਦਰ ਨੂੰ ਘਰੰਜੂ ਮਰੰਜੂ, ਮੇਜ਼ ਦੇ ਮੇਜ਼ਪੋਸ਼ ਨੂੰ ਇਕ ਥਾਂ ਇਕੱਠਾ ਹੋਇਆ ਅਣਛੰਡਿਆ ਅਤੇ ਮੇਜ਼ ਤੇ ਪਈਆਂ ਕਿਤਾਬਾਂ ਤੇ ਮਿਟੀ ਦੀ ਜੰਮੀ ਤਹਿ ਵੇਖਦੀ ਤਾਂ ਉਹ ਆਪ ਬਿਸਤਰ ਦੀ ਚਾਦਰ ਤੇ ਮੇਜ਼ਪੋਸ਼ ਨੂੰ ਛੰਡਣ ਲਗ ਪੈਂਦੀ ਤੇ ਕਿਤਾਬਾਂ ਨੂੰ ਸੰਵਾਰਨ ਲਗ ਜਾਂਦੀ· ਹਰ ਚੀਜ਼ ਨੂੰ ਐਸੇ ਤਰੀਕੇ ਨਾਲ ਰਖਦੀ ਕਿ ਕਮਰਾ ਲਿਸ਼ਕ ਪੈਂਦਾ। ਅਜਿਹਾ ਕਰਦਿਆਂ ਵੇਖ ਕੇ ਪਰੋਫੈਸਰ ਦੀ ਮਾਂ ਮਨ੍ਹਾਂ ਕਰਦਿਆਂ ਉਹਨੂੰ ਕਈ ਵਾਰੀ ਆਖਦੀ—"ਨਾਂ ਜੀਤਾਂ ਧੀਏ, ਤੂੰ ਕੀ ਕਹਿੰਦੀ ਹੋਵੇਂਗੀ ਕਿ ਮੈਂ ਚੰਗੀ ਆਂਦੀ ਹਾਂ ਪੜ੍ਹਨੇ' ਤੇ ਫਿਰ ਇਕ ਮਿੰਟ ਚੁਪ ਕਰਕੇ ਆਖਦੀ—"ਆਪਣੇ ਵਲੋਂ ਤਾਂ ਬੜੀ ਜਾਨ ਮਾਰਦੀ ਹਾਂ ਪਰ ਕੱਲੀ ਜਿੰਦੜੀ ਕੀ ਕੀ ਕਰਾਂ।"—"ਕੋਈ ਗੱਲ ਨਹੀਂ ਬੇ ਜੀ! ਜ਼ਰਾ ਕੁਝ ਕੰਮ ਕਰਨ ਨਾਲ ਮੇਰੇ ਹਥ ਕੋਈ ਘੱਸ ਥੋੜੇ ਚਲੇ ਨੇ।" ਤੇ ਉਹਨੂੰ ਸਫ਼ਾਈ ਕਰਦਿਆਂ ਵੇਖਕੇ ਪਰੋਫੈਸਰ ਦੀ ਮਾਂ ਇਕ ਪ੍ਰਸੰਨਤਾ ਮਾਸੂਸਦੀ। ਉਹਨੂੰ ਇੰਝ ਲਗਦਾ ਜਿਵੇਂ ਉਹਦੀ ਸਜ ਵਿਆਹੀ ਨੂੰਹ ਆ ਗਈ ਹੈ ਅਤੇ ਸਾਰਾ ਕਮਰਾ

ਫੁਰਤੀ ਨਾਲ ਸੰਵਾਰ ਰਹੀ ਹੈ । ਉਹ ਕਈ ਵਾਰੀ ਹੈਰਾਨ ਹੁੰਦੀ ਕਿ ਜੀਤਾਂ ਆਪਣੇ ਘਰ ਦਾ ਕੰਮ ਨੌਕਰ ਰਖਿਆ ਹੋਣ ਕਰਕੇ ਜ਼ਰਾ ਨਹੀਂ ਸੀ ਕਰਦੀ ਪਰ ਸਾਡੇ ਘਰ ਦਾ ਕੰਮ ਬਿਨਾਂ ਆਖੇ ਕਰਨ ਤੋਂ ਜ਼ਰਾ ਸੰਕੋਚ ਨਹੀਂ ਕਰਦੀ। ਜੀਤਾਂ ਦੇ ਪਰਤ ਕੇ ਜਾਉਣ ਪਿਛੋਂ ਉਹ ਪੁਤਰ ਅਗੇ ਉਹਦੀਆਂ ਤਾਰੀਫ਼ਾਂ ਕਰਦੀ ਨਾ ਥਕਦੀ ਪਰ ਪਰੋਫੈਸਰ ਜੋਹਰ ਆਪਣੇ ਕੰਮ ਵਿਚ ਇੰਝ ਲਗਾ ਰਹਿੰਦਾ ਜਿਵੇਂ ਉਹ ਕੁਝ ਸੁਣ ਹੀ ਨਹੀਂ ਰਿਹਾ।

ਇਕ ਦਿਨ ਜੀਤਾਂ ਉਨ੍ਹਾਂ ਦੇ ਘਰ ਹਾਲਾਂ ਆਕੇ ਬੈਠੀ ਹੀ ਸੀ ਕਿ ਪਰੋਫੈਸਰ ਹੋਰਾਂ ਦਾ ਭਣਵਯਾ ਅਚਾਨਕ ਹੀ ਆ ਗਿਆ। ਪਰੋਫੈਸਰ ਦੀ ਮਾਂ ਦੀ ਹੰਢ ਚੁਕੀ ਝੁਰੜੀਆਂ ਵਾਲੀ ਮੂੰਹ ਦੀ ਚਮੜੀ ਕੁਝ ਚਮਕੀ। ਉਹ ਸਭ ਦੀ ਸੁਖ ਸਾਂਦ ਪੁਛ ਕੇ ਜਵਾਈ ਨੂੰ ਬਿਠਾ ਕੇ ਚਾਹ ਬਨਾਉਣ ਲਈ ਬਾਹਰ ਵਿਹੜੇ ਵਲ ਨਿਕਲ ਗਈ ਤੇ ਪਿਛੇ ਪਿਛੇ ਜੀਤਾਂ ਵੀ ਚਲੀ ਗਈ। ਉਹਨੇ ਰਸੋਈ ਵਿਚ ਜਾਕੇ ਵੇਖਿਆ ਚੀਨੀ ਦਾ ਡਬਾ ਬਿਲਕੁਲ ਖਾਲੀ ਸੀ। ਉਹ ਆਪਣੇ ਚਿਰ ਪਿਛੋਂ ਆਏ ਜਵਾਈ ਨੂੰ ਗੁੜ ਦੀ ਚਾਹ ਪਲਾਣੀ ਠੀਕ ਨਹੀਂ ਸੀ ਸਮਝਦੀ। ਬਜ਼ਾਰੋਂ ਮੰਗਵਾਉਣ ਜਾਂ ਕਿਸੇ ਗੁਆਂਢਣ ਤੋਂ ਮੰਗਣ ਦੇ ਖਿਆਲ ਕਰਨੇ ਹੀ ਵਿਅਰਥ ਸਨ ਕਿਉਂ ਜੋ ਚੀਨੀ ਜਹੀ ਮਿਠੀ ਚੀਜ਼ ਲਈ ਰਾਸ਼ਨ ਦੇ ਜ਼ਮਾਨੇ ਵਿਚ ਹਾਂ ਕਹਨ ਦਾ ਕੌਣ ਹੀਆ ਕਰ ਸਕਦਾ ਸੀ। ਜੀਤਾਂ ਸਾਰੀ ਗੱਲ ਭਾਂਪ ਗਈ ਤੇ ਝੱਟ ਆਖ ਕੇ—"ਮੈਂ ਲਿਆਂਦੀ ਹਾਂ ਬੇਜੀ ਚੀਨੀ," ਆਪਣੇ ਘਰ ਵਲ ਦੌੜ ਗਈ ਤੇ ਫੁਰਤੀ ਨਾਲ ਚਿਟੇ ਚਮਕਦੇ ਕਲਬਾਂ ਵਾਲੇ ਗਲਾਸ ਦੁਧ ਤੇ

ਚੀਨੀ ਦੇ ਭਰ ਲਿਆਈ। ਪਰੋਫੈਸਰ ਦੀ ਮਾਂ ਉਹਨੂੰ ਕਿਤਨਾ ਚਿਰ ਰਸੋਈ ਵਿਚ ਅਸੀਸਾਂ ਦੇਂਦੀ ਰਹੀ, "ਜੀਉਂਦੀ ਰਹੇਂ ਧੀਏ, ਤੇਰੇ ਜਹੀਆਂ ਹੀ ਸਿਆਣੀਆਂ ਧੀਆਂ ਕਿਸੇ ਮੁਾਤੜੇ ਦਾ ਪਰਦਾ ਕੱਜਣਗੀਆਂ।" ਤੇ ਉਸ ਦਿਨ ਤੋਂ ਉਹਨੂੰ ਜੀਤਾਂ ਬਹੁਤ ਚੰਗੀ ਲਗਣ ਲਗ ਪਈ ਸੀ। ਤੇ ਰਾਤੀਂ ਪੁਤਰ ਨੂੰ ਗੱਲ ਸੁਨਾਉਣ ਪਿਛੋਂ ਵੀ ਉਸ ਉਹਦੇ ਸਾਹਮਣੇ ਜੀਤਾਂ ਨੂੰ ਕਿਨੀਆਂ ਹੀ ਅਸੀਸਾਂ ਦਿਤੀਆਂ।

ਭਾਵੇਂ ਪਰੋਫੈਸਰ ਜੋਹਰ ਪੰਜਾਬੀ ਦਾ ਲਿਖਾਰੀ ਸੀ ਪਰ ਉਹਨੂੰ ਗਗਨਾਂ, ਬ੍ਰਹਮੰਡਾਂ ਜਾਂ ਪਤਾਲਾਂ ਤੋਂ ਸਿਵਾ ਕਦੀ ਕੁਝ ਨਹੀਂ ਸੀ ਸੁਝਿਆ। ਉਹਦੇ ਲੇਖ ਕਦੀ ਕਦੀ ਕਿਸੇ ਰਿਸਾਲੇ ਵਿਚ ਕੁਝ ਖੋਜ ਕੀਤੀ ਹੋਣ ਕਾਰਨ ਛਪ ਤਾਂ ਜਾਂਦੇ ਪਰ ਬੋਲੀ ਮਣਾਂ ਮੂੰਹ ਭਾਰੀ ਤੇ ਖਿਆਲ ਇਤਨੇ ਹੰਢੇ ਹੋਏ ਖੁਸ਼ਕ ਤੇ ਖਰਵੇਂ ਹੋਂਦੇ ਕਿ ਸਵਾਇ ਸਿਰਦਰਦੀ ਦੇ ਆਮ ਪਾਠਕਾਂ ਨੂੰ ਉਨ੍ਹਾਂ ਵਿਚੋਂ ਕੁਝ ਪ੍ਰਾਪਤ ਨਹੀਂ ਸੀ ਹੋ ਸਕਦਾ। ਕੁਝ ਧਾਰਮਕ ਲੇਖਾਂ ਤੋਂ ਬਿਨਾਂ ਨਾ ਉਹਨੇ ਕਦੀ ਕੁਛ ਲਿਖਿਆ ਸੀ ਤੇ ਨਾ ਹੀ ਸ਼ਾਇਦ ਉਹ ਕੁਝ ਹੋਰ ਲਿਖ ਸਕਦਾ ਸੀ। ਕਹਾਣੀਕਾਰਾਂ ਤੇ ਨਾਵਿਲਸਟਾਂ ਨੂੰ ਉਹ ਗਪੌੜੀ ਭੁਖੇ ਆਸ਼ਕਾਂ ਤੋਂ ਬਿਨਾਂ ਕੁਝ ਸਮਝਦਾ ਹੀ ਨਹੀਂ ਸੀ। ਉਹਨੂੰ ਹੋਲੀ ਫੁਲ ਪਿਆਰ ਦੀ ਕਹਾਣੀ ਜਾਂ ਕਵਿਤਾ ਮੌਹਰੇ ਵਾਂਗੂ ਕੋੜੀ ਲਗਦੀ ਸੀ ਤੇ ਅਧਾਰਮਕ ਬਣਾ ਦੇਣ ਦੇ ਡਰ ਤੋਂ ਉਹ ਉਨ੍ਹਾਂ ਨੂੰ ਘਟ ਵਧ ਹੀ ਪੜ੍ਹਦਾ।

ਜੀਤਾਂ ਕਈ ਵਾਰੀ ਪੜ੍ਹਾਈ ਸ਼ੁਰੂ ਹੋਣ ਤੋਂ ਪਹਿਲਾਂ

ਕੋਈ ਇਧਰ ਉਧਰ ਦੀ ਚੱਟ-ਪਟੀ ਗੱਲ ਕਰਨ ਦਾ ਯਤਨ ਕਰਦੀ ਪਰ ਉਹ ਹਰ ਵਾਰੀ ਉਸਦੀ ਫ਼ਾਲਤੂ ਗੱਲ ਨੂੰ ਅਣ-ਸੁਣਾ ਕਰਕੇ ਫੌਰਨ ਪੜ੍ਹਾਈ ਸ਼ੁਰੂ ਕਰ ਦੇਂਦਾ। ਵਿਚਾਰੀ ਜੀਤਾਂ ਦੇ ਸਾਂਭ ਕੇ ਰਖੇ ਕੰਵਾਰੇ ਅਰਮਾਨ ਦਬੇ ਦੇ ਦਬੇ ਰਹਿ ਜਾਂਦੇ। ਕਈ ਵਾਰੀ ਉਹ ਸੋਚਦੀ ਇਸ ਮੁਰਦਾ ਦਿਲ ਤੇ ਮਰੀਅਲ ਧਰਮੀ ਤੋਂ ਜਾਨ ਛੁਡਾਉਣ ਦੀ, ਪਰ ਕੋਈ ਨਿਕੀ ਜਹੀ ਮੱਘਦੀ ਆਸ ਦੀ ਚੰਗਾਰੀ ਉਹਨੂੰ ਅਜਿਹਾ ਨਾ ਕਰਨ ਦਿੰਦੀ। ਇਕ ਦਿਨ ਪੜ੍ਹਾਈ ਸ਼ੁਰੂ ਕਰਨ ਤੋਂ ਪਹਿਲਾਂ ਜੀਤਾਂ ਨੇ ਪਰੋਫੈਸਰ ਦਾ ਧਿਆਨ ਰੁਖਮ-ਰੁਖੀ ਪੜ੍ਹਾਈ ਤੋਂ ਜ਼ਰਾ ਪਰ੍ਹਾਂ ਖਿਚਣ ਲਈ ਆਖਿਆ—"ਪਰੋਫੈਸਰ ਸਾਹਿਬ, ਤੁਹਾਨੂੰ ਪਤਾ ਏ ਕਿ ਸਾਡੇ ਕਾਲਜ ਦੇ ਪਰੋਫੈਸਰ ਦੱਤ ਨੇ ਮਿਸ ਪਾਵਾ ਐਮ. ਏ. ਸਟੂਡੈਂਟ ਨਾਲ ਵਿਆਹ ਕਰ ਲਿਆ ਹੈ। ਉਹ ਉਹਨੂੰ ਘਰ ਟੀਊਸ਼ਨ ਕੋਚ ਕਰਦਾ ਹੁੰਦਾ ਸੀ।" ਤੇ ਫਿਰ ਉਸ ਕਿਸੇ ਮਜ਼ੇਦਾਰ ਜੁਆਬ ਦੀ ਉਡੀਕ ਲਈ ਪਰੋਫੈਸਰ ਦੀ ਖਿਲਰੀ ਦਾੜ੍ਹੀ ਤੇ ਹੋਠਾਂ ਨੂੰ ਢਕ ਰਹੀਆਂ ਮੁਛਾਂ ਵਾਲੇ ਵਿਚ-ਵੜੇ ਮੂੰਹ ਵਲ ਵੇਖਿਆ—"ਅਜ ਅਸੀਂ ਸ੍ਰਿਸ਼ਟੀ ਦੀ ਬਣਤਰ ਤੇ ਵੀਚਾਰ ਕਰਨੀ ਏ" ਤੇ ਝਟ ਗੁਰਮਤਿ ਨਿਰਣਯ ਖੋਲ ਕੇ—"ਏਕੋ ਕਵਾਓ ਕੀਤਾ ਪਸਾਉ।" ਪੜ੍ਹਨ ਲਗ ਪਿਆ। ਜੀਤਾਂ ਦੇ ਕੰਵਾਰੇ ਅਰਮਾਨਾਂ ਨਾਲ ਉਛਲਦੇ ਤੇ ਉਮਲਦੇ ਦਿਲ ਨੂੰ ਬੜੀ ਸੱਟ ਵੱਜੀ ਤੇ ਉਸ ਬੇਧਿਆਨੇ ਹੀ ਆਪਣੀ ਨਜ਼ਰ ਕਿਤਾਬ ਦੇ ਕਾਲੇ ਲਫ਼ਜ਼ਾਂ ਵਿਚ ਗੱਡ ਲਈ।

ਪਰੋਫੈਸਰ ਦੇ ਬਰਫ ਵਾਂਗੂੰ ਜੰਮ ਚੁਕੇ ਠੰਢੇ ਦਿਲ

ਅੰਦਰ ਕੁਝ ਗਰਮਿਆਈ ਲਿਆਉਣ ਲਈ ਉਸ ਇਕ ਦਿਨ ਆਪਣੇ ਪਿਤਾ ਜੀ ਨੂੰ ਕਿਸੇ ਸਹੇਲੀ ਦਾ ਬਹਾਨਾ ਕਰਕੇ "ਦੋ ਦਿਲ" ਫਿਲਮ ਲਈ ਇਕ ਪਾਸ ਲਿਆਉਣ ਲਈ ਕਿਹਾ। ਪਾਸ ਆ ਜਾਣ ਤੇ ਉਹ ਸ਼ਾਮ ਨੂੰ ਬੜੇ ਚਾਅ ਤੇ ਆਸਾਂ ਨਾਲ ਪਰੋਫੈਸਰ ਦੇ ਘਰ ਬਣ ਠਣ ਕੇ ਗਈ। ਪਰੋਫੈਸਰ ਉਹਨੂੰ ਪੜ੍ਹਾਉਣ ਲਈ ਇੰਤਜ਼ਾਰ ਵਿਚ ਬੈਠਾ ਸੀ। "ਆਓ ਪਰੋਫੈਸਰ ਸਾਹਿਬ! ਅੱਜ ਤੁਹਾਨੂੰ ਪਿਕਚਰ ਤੇ ਲੈ ਚਲਾਂ। ਬਹੁਤ ਫਾਈਨ ਪਿਕਚਰ ਲਗੀ ਏ, ਪਾਸ ਦਾ ਮੈਂ ਅਰੇਂਜਮੈਂਟ ਕਰ ਲਿਆ ਏ।" ਉਹਨੂੰ ਆਸ ਸੀ ਕਿ ਪਰੋਫੈਸਰ ਪਿਕਚਰ ਦਾ ਨਾਂ ਪੁਛੇਗਾ ਪਰ ਉਹਦੀਆਂ ਉਮੀਦਾਂ ਤੋਂ ਉਲਟ ਉਹ ਬੋਲਿਆ "ਮੈਂ ਸਿਨਮਾ ਲਾਈਕ ਨਹੀਂ ਕਰਦਾ, ਹਛਾ 'ਸਤਿ ਸੰਗਤ' ਦਾ ਲੇਖ ਫਿਰ ਕੱਲ ਪੜ੍ਹ ਲਾਂਗੇ।" ਜੀਤਾਂ ਜਿਥੇ ਖੜੀ ਸੀ ਉਥੇ ਹੀ ਖੜੀ ਰਹਿ ਗਈ। ਬੁਲ੍ਹਾਂ ਦੀ ਭਖਦੀ ਲਾਲੀ ਛਾਈਂ ਮਾਈਂ ਹੋ ਗਈ ਤੇ ਉਹ ਸਿਰ ਸੁਟ ਕੇ ਘਰ ਵਲ ਚਲ ਪਈ।

ਹਾਲਾਂ ਜੀਤਾਂ ਨੇ ਆਸਾਂ ਦੀ ਵੇਰੀ ਨਾ ਢਾਈ, ਉਹ ਸੋਚਦੀ ਕਿ ਸ਼ਾਇਦ ਪਰੋਫੈਸਰ ਨੂੰ ਹਾਲਾਂ ਤੋੜੀ ਯਕੀਨ ਹੀ ਨਹੀਂ ਆਇਆ ਹੋਣਾ ਕਿ ਮੈਂ ਸਚੀ ਮੁਚੀ ਉਹਦੀ ਸਾਥਣ ਬਣਨ ਨੂੰ ਤਿਆਰ ਹਾਂ। ਉਹ ਸੋਚਦਾ ਹੋਣਾ ਏ, ਕਿ ਮੇਰੇ ਅਮੀਰ ਮਾਪੇ ਮੈਨੂੰ ਕਦੋਂ ਉਸ ਗਰੀਬ ਨਾਲ ਪ੍ਰਨਾਣ ਲਗੇ ਨੇ। ਜੀਤਾਂ ਨੂੰ ਭਰੋਸਾ ਸੀ ਕਿ ਪਰੋਫੈਸਰ ਦੇ ਹਾਂ ਕਰਨ ਪਿਛੋਂ ਉਹ ਮਾਪਿਆਂ ਨੂੰ ਮਨਾ ਲਵੇਗੀ। ਸਹੇਲੀਆਂ ਜਦੋਂ ਪਰੋਫੈਸਰ ਜੋਹਰ

ਦਾ ਮਖੌਲ ਉਡਾਉਂਦੀਆਂ ਤਾਂ ਇਹ ਉਹਦਾ ਧੜਾ ਕਰਦੀ। ਜਦੋਂ ਕੋਈ ਉਹਦੀ ਸਹੇਲੀ ਮਖੌਲ ਕਰਦੀ—"ਜੀਤੋ ਤਾਂ ਮਲ ਲਿਆ ਮਰੀਅਲ ਪਰੋਫੈਸਰ ਜੋਹਰ" ਤਾਂ ਉਹ ਅੰਦਰੋਂ ਅੰਦਰ ਗੁਟਕਦੀ ਤੇ ਉਹਨੂੰ ਇਕ ਮਿੰਟ ਲਈ ਪਰੋਫੈਸਰ ਜੋਹਰ ਦੇ ਸਾਰੇ ਦੇ ਸਾਰੇ ਰੁਖੇ ਵਤੀਰੇ ਭੁਲ ਜਾਂਦੇ।

ਅਜ ਜਦੋਂ ਜੀਤਾਂ ਪੜ੍ਹਨ ਆਈ ਤਾਂ ਉਸ ਪਰੋਫੈਸਰ ਜੋਹਰ ਨੂੰ ਕੁਝ ਖੁਸ਼ ਵੇਖਿਆ। ਅਜ ਉਸ ਪਹਿਲੀ ਵਾਰੀ ਮਾਲੂਮ ਕੀਤਾ ਕਿ ਪਰੋਫੈਸਰ ਜੋਹਰ ਆਪਣੇ ਮੂੰਹ ਤੇ ਕਿਸੇ ਖੁਸ਼ੀ ਦੇ ਚਿਨ ਨੂੰ ਲਿਆਉਣਾ ਚਾਹੁੰਦਾ ਸੀ। ੫੦ ਸਾਲਾਂ ਦੀ ਮੁਰਦਿਆਣ ਉਹਨੂੰ ਅਜਿਹਾ ਕਰਨ ਨਹੀਂ ਸੀ ਦੇ ਰਹੀ। ਅਜ ਉਸ ਆਪ ਰੋਜ਼ ਤੋਂ ਉਲਟ ਪੁਛਿਆ—"ਤੁਹਾਡਾ ਗਿਆਨੀ ਦਾ ਇਮਤਿਹਾਨ ਕਦੋਂ ਸ਼ੁਰੂ ਹੋਣਾ ਏ ?"

ਜੀਤਾਂ ਨੂੰ ਅਜ ਚਿਰ ਉਡੀਕਦੀਆਂ ਸਧਰਾਂ ਪੂਰਨ ਹੋਣ ਦੀ ਆਸ ਨਜ਼ਰ ਆਈ। ਝਟ ਬੋਲੀ—'ਅਪਰੈਲ ਦੀ ਪੰਜੀ ਤਾਰੀਖ਼ ਨੂੰ।"

"ਤਾਂ ਮੇਰੀ ਵਾਈਫ ਵੀ ਤੁਹਾਡੇ ਨਾਲ ਹੀ ਇਥੇ ਗਿਆਨੀ ਦਾ ਇਮਤਿਹਾਨ ਦੇਵੇਗੀ।"

'ਵਾਈਫ' ਦੇ ਸ਼ਬਦ ਨੇ, ਜੀਤਾਂ ਇੰਝ ਮਾਲੂਮ ਕੀਤਾ, ਜਿਵੇਂ ਉਹਦਾ ਗਲਾ ਘੁਟ ਦਿਤਾ ਹੈ, ਗਿਚੀ ਦਬੋਚ ਲਈ ਹੈ।

ਉਹਨੂੰ ਦੁਨੀਆਂ ਚਕਰ ਖਾਂਦੀ ਨਜ਼ਰ ਆਉਣ ਲਗ ਪਈ। ਉਹਦੇ ਕੰਨ ਪਰੋਫੈਸਰ ਦੀ ਇਹ ਗਲ ਸੁਣ ਹੀ ਨਾ ਸਕੇ ਕਿ ਮਹੀਨੇ ਤਕ ਉਹਦਾ ਵਿਆਹ ਕਿਸੇ ਪੇਂਡੂ ਕੁੜੀ ਨਾਲ ਹੋ ਰਿਹਾ ਹੈ। ਉਹਨੂੰ ਇੰਝ ਭਾਸਿਆ ਜਿਵੇਂ ਉਹਦੇ ਸਾਰੇ ਅੰਗ ਜਵਾਬ ਦਈ ਜਾ ਰਹੇ ਹਨ ਤੇ ਕੋਈ ਜ਼ਾਲਮ ਉਹਦੇ ਕੰਵਾਰੇ ਅਰਮਾਨਾਂ ਤੇ ਸਾਂਭ ਸਾਂਭ ਰਖੀਆਂ ਸੱਧਰਾਂ ਨੂੰ ਬੜੀ ਬੇਦਰਦੀ ਨਾਲ ਲਤਾੜ ਕੇ ਉਹਦੇ ਵਲ ਵੇਖੇ ਬਿਨਾਂ ਅਗੇ ਲੰਘ ਗਿਆ ਹੈ। ਸਿਰ ਉਹਦਾ ਦਰਦ ਨਾਲ ਪਟਾਖ਼ ਰਿਹਾ ਸੀ। ਤਬੀਅਤ ਖ਼ਰਾਬ ਦਸ ਕੇ ਉਹ ਬਾਹਰ ਨਿਕਲ ਆਈ। ਉਹ ਰੋਣਾ ਚਾਂਹਦੀ ਸੀ ਇਕਲਵੰਜੇ ਜਾ ਕੇ, ਪਰ ਉਹਨੂੰ ਭਾਸਿਆ ਉਸ ਪਾਸੋਂ ਕਿਸੇ ਰੋਣ ਦੀ ਜਾਚ ਵੀ ਖੋਹ ਲਈ ਹੈ।

ਦੂਜੇ ਦਿਨ ਪਰੋਫੈਸਰ ਜੋਹਰ ਕਿਤਨਾ ਚਿਰ ਜੀਤਾਂ ਨੂੰ ਪੜ੍ਹਾਉਣ ਲਈ ਉਡੀਕਦਾ ਰਿਹਾ ਪਰ ਉਹ ਨਾ ਆਈ ਤੇ ਫਿਰ ਕਦੀ ਵੀ ਨਾ ਆਈ।



# ਨਿਕੇ ਵੱਡੇ ਪਾਪ

ਅਜ ਬਸੰਤ ਨੂੰ ਗਿਆਂ ਪੂਰੇ ਵੀਹ ਦਿਨ ਹੋ ਗਏ ਸਨ ਪਰ ਹਾਲਾਂ ਤਕ ਉਹਦੇ ਵਲੋਂ ਜਾਂ ਉਹਦੇ ਘਰ ਵਾਲਿਆਂ ਵਲੋਂ ਕੋਈ ਚਿਠੀ ਨਹੀਂ ਸੀ ਆਈ। ਜਿਉਂ ਜਿਉਂ ਦਿਨ ਲੰਘਦੇ ਜਾਂਦੇ, ਬੇਦੀ ਹੋਰਾਂ ਨੂੰ ਆਪਣੇ ਪਾਪ ਦੇ ਪਾਜ ਖੁਲ੍ਹ ਜਾਣ ਦਾ ਯਕੀਨ ਹੋਈ ਜਾਂਦਾ। ਹਰ ਰੋਜ਼ ਡਾਕ ਵੇਖਣ ਸਮੇਂ ਉਹਦੇ ਅੰਦਰ ਕੁਝ ਕਾਹਲਗੀ ਜਹੀ ਉਠਦੀ ਤੇ ਉਹ ਆਪਣੇ ਆਪ ਨੂੰ ਕੁਝ ਲਿਸਾ ਲਿਸਾ ਜਿਹਾ ਮਾਸੂਸ ਕਰਨ ਲਗ ਜਾਂਦਾ ਪਰ

ਅੱਜ ਦੀ ਡਾਕ ਵੇਖਣ ਪਿਛੋਂ ਤਾਂ ਉਹ ਬਹੁਤ ਹੀ ਘਾਬਰ ਗਿਆ। ਤੇ ਹਾਲਤ ਵਧਦੀ ਵਧਦੀ ਇਨੀ ਖਰਾਬ ਹੋ ਗਈ ਕਿ ਉਹਨੂੰ ਸਨੇਹਾ ਭੇਜਣਾ ਪਿਆ ਕਿ ਉਹ ਅਜ ਦੁਪਹਿਰ ਦੀ ਕੱਚਹਿਰੀ ਨਹੀਂ ਲਾ ਸਕੇਗਾ।

ਘਬਰਾਹਟ ਵਿੱਚ ਉਹ ਬਿਨਾਂ ਕਪੜੇ ਬਦਲੇ ਬਿਸਤਰੇ ਤੇ ਲੇਟ ਗਿਆ ਪਰ ਪੋਲੇ ਬਿਸਤਰੇ ਤੇ ਵੀ ਆਰਾਮ ਦੀ ਥਾਂ ਉਸ ਇਕ ਅਜੀਬ ਜਹੀ ਪੁੜਵੀਂ ਅਲਖਤ ਮਾਸੂਸ ਕੀਤੀ ਤੇ ਉਠਕੇ ਆਰਾਮ ਕੁਰਸੀ ਤੇ ਬੈਠ ਗਿਆ। ਭਾਵੇਂ ਪੂਰਾ ਆਰਾਮ ਤਾਂ ਉਹਨੂੰ ਇਥੇ ਵੀ ਪ੍ਰਾਪਤ ਨ ਹੋ ਸਕਿਆ ਪਰ ਉਹ ਬੈਠਾ ਰਿਹਾ ਤੇ ਸੋਚਣ ਲਗਾ ਬਸੰਤ ਨੂੰ ਗਿਆਂ ਕਲ ਪੂਰੇ ਇਕੀ ਦਿਨ ਹੋ ਜਾਣਗੇ। ਉਹਨਾਂ ਦੀ ਇਕ ਚਿਠੀ ਤਕ ਵੀ ਨਹੀਂ ਆਈ। ਉਹਦੇ ਭਰਾ ਜਗਮੋਹਨ, ਜਿਸਨੂੰ ਬਚਪਨ ਦਾ ਦੋਸਤ ਹੋਣ ਕਰਕੇ ਤੇ ਇਕੋ ਪਿੰਡ ਦੇ ਜਮਪਲ ਹੋਣ ਕਰਕੇ ਉਹ ਆਪਣਾ ਲੰਗੋਟੀਆ ਯਾਰ ਸਮਝਦਾ ਸੀ, ਨੇ ਵੀ ਚਿਠੀ ਨਹੀਂ ਸੀ ਪਾਈ। ਸ਼ਾਇਦ ਉਹ ਸਾਰੇ ਮੇਰੀ ਸ਼ੈਤਾਨੀ ਕਰਤੂਤ ਨੂੰ ਜਾਣਕੇ, ਚੁਪ-ਰੋਸ ਪ੍ਰਗਟ ਕਰ ਰਹੇ ਹੋਣ। ਉਹ ਸਾਰੇ ਮੇਰੀ ਬਾਬਤ ਕੀ ਸੋਚਦੇ ਹੋਣਗੇ। ਕੀ ਮੈਂ ਇਤਨਾ ਗਿਰ ਗਿਆ ਹਾਂ ਕਿ ਮੈਂ ਇਕ ਪੁਰਾਣੇ ਦੋਸਤ ਦੀ ਭੈਣ ਨਾਲ ਵੀ ਸ਼ੈਤਾਨੀਅਤ ਕਰਨ ਤੋਂ ਨਹੀਂ ਝਿਜਕਿਆ ? ਮੈਂ ਕਿਤਨਾ ਮਿਤਰ-ਧਰੋਹੀ ਤੇ ਪਾਪੀ ਹਾਂ। ਉਨ੍ਹਾਂ ਨੂੰ ਤਾਂ ਮੇਰੇ ਤੇ ਪੂਰਾ ਪੂਰਾ ਵਿਸ਼ਵਾਸ਼ ਸੀ ਤਦੇ ਤਾਂ ਉਨ੍ਹਾਂ ਬਸੰਤ ਨੂੰ, ਇਮਤਿਹਾਨ ਦੇ ਦਿਨਾਂ ਵਿਚ ਮੇਰੇ ਕੋਲ ਠਹਿਰਨ ਲਈ ਆਖਿਆ ਸੀ ਪਰ ਮੈਂ ਇਕ ਪਕਾ ਵਿਸ਼ਵਾਸ਼-ਘਾਤਕ ਨਿਕਲਿਆ।

ਅਜ ਕਲ ਕੌਣ ਕੋਈ ਆਪਣੀ ਜਵਾਨ ਧੀ ਨੂੰ ਕਿਸੇ ਕੋਲ ਇਕਲਿਆਂ ਠਹਿਰਨ ਲਈ ਭੇਜਦਾ ਹੈ। ਉਨ੍ਹਾਂ ਬਸੰਤ ਲਈ ਈਸਟ ਪੰਜਾਬ ਯੂਨੀਵਰਸਟੀ ਦੇ ਬੀ. ਏ. ਦੇ ਇਮਤਿਹਾਨ ਲਈ ਮੇਰਠ ਤੋਂ ਹੋਰ ਕੋਈ ਸੈਂਟਰ ਨਜ਼ਦੀਕ ਨ ਹੋਣ ਕਰਕੇ ਹੀ ਤਾਂ ਦਿਲੀ ਦਾ ਸੈਂਟਰ ਚੁਣਿਆ ਸੀ ਪਰ ਮੈਂ ਇਸ ਇਤਬਾਰ ਦਾ ਨਾਜਾਇਜ਼ ਫਾਇਦਾ ਉਠਾਇਆ ਹੈ ਤੇ ਪਾਜੀਆਂ ਵਾਲਾ ਕੰਮ ਕੀਤਾ ਹੈ।

ਫਿਰ ਬਸੰਤ ਨਾਲ ਗੁਜ਼ਾਰੇ ਦਿਨ ਉਹਦੀਆਂ ਅਖਾਂ ਅਗੋਂ ਫਿਲਮ ਵਾਂਗ ਲੰਘ ਗਏ। ਉਹਦੇ ਆਉਣ ਦੇ ਸਮੇਂ ਨੂੰ ਕਚਹਿਰੀ ਦਾ ਇਤਨਾ ਜ਼ਿਆਦਾ ਕੰਮ ਹੋਣ ਦੇ ਬਾਵਜੂਦ ਵੀ, ਉਸ ਯਾਦ ਰਖਿਆ ਸੀ ਤੇ ਸਟੇਸ਼ਨ ਤੇ ਕਾਰ ਭੇਜ ਦਿਤੀ ਸੀ। ਜਗਮੋਹਨ ਭੈਣ ਨੂੰ ਕੋਠੀ ਵਿਚ ਛਡ ਕੇ ਕਿਸੇ ਜ਼ਰੂਰੀ ਕੰਮ ਦੇ ਕਾਰਨ ਉਸਨੂੰ ਕਚਹਿਰੀ ਵਿਚ ਹੀ ਮਿਲ ਕੇ ਸ਼ਾਮ ਦੀ ਗਡੀ ਤੇ ਹੀ ਵਾਪਸ ਚਲਾ ਗਿਆ ਸੀ। ਭਾਵੇਂ ਬਚਪਨ ਵਿਚ ਉਸ ਬਸੰਤ ਨੂੰ ਵੇਖਿਆ ਜ਼ਰੂਰ ਸੀ ਪਰ ਬਸੰਤ ਨੂੰ ਉਸ ਨਿਖਰੀ ਜਵਾਨੀ ਵਿਚ ਉਸ ਦਿਨ ਪਹਿਲੀ ਵਾਰੀ ਵੇਖਿਆ ਸੀ। ਕਿਤਨੀ ਬਦਲ ਗਈ ਸੀ ਉਹ। ਸ਼ਾਮ ਨੂੰ ਕਚਹਿਰੀ ਤੋਂ ਵਾਪਸ ਆਉਣ ਸਮੇਂ ਉਸ ਵੇਖਿਆ ਸਾਵੀ ਕਰੂਬ ਬਗੀਚੀ ਵਿਚ ਉਹ ਕਿਸੇ ਚਿੱਟੀ ਦੁਧ ਘੁਗੀ ਵਾਂਗੂ ਬੈਠੀ ਨੋਟ ਘੋਟਣ ਵਿਚ ਲਗੀ ਪਈ ਸੀ। ਉਹਦਾ ਸ਼ਰਮੀਲਾ ਸਤਿ ਸ੍ਰੀ ਅਕਾਲ ਬੁਲਾਉਣ ਦਾ ਤਰੀਕਾ ਇਕ ਪੋਲੀ ਜਹੀ ਮੁਸਕਾਣ ਨਾਲ, ਉਹਨੂੰ ਕਿਤਨਾਂ ਭਾਇਆ ਸੀ। ਸ਼ਾਮ ਨੂੰ ਚਾਹ ਪੀਣ ਸਮੇਂ ਉਹਦੇ ਨਾਲ ਗਲਾਂ ਕਰਕੇ

ਉਹ ਕਿਤਨਾ ਖੁਸ਼ ਹੋਇਆ ਸੀ ਤੇ ਕਿਵੇਂ ਉਹ ਦਿਨ ਦਾ ਖਾਣਾ ਖਾਉਣ ਸਮੇਂ ਉਹਦੇ ਕੋਲੋਂ ਹਰ ਰੋਜ਼ ਉਹਦੇ ਕੀਤੇ ਪਰਚਿਆਂ ਬਾਬਤ ਪੁਛਦਾ ਹੁੰਦਾ ਸੀ। ਦਿਨ ਗੁਜ਼ਰਦੇ ਗਏ ਪਰਚੇ ਹੋਂਦੇ ਗਏ ਤੇ ਓਹ ਉਹ ਵੀ ਇਕ ਦੂਜੇ ਦੇ ਬਹੁਤ ਨੇੜੇ ਨੇੜੇ ਹੋ ਗਏ। ਬਸੰਤ ਦੇ ਆ ਜਾਣ ਨਾਲ ਓਹਨੂੰ ਆਪਣਾ ਰੁਖ-ਮਰੁਖਾ ਬੰਗਲਾ ਕਿਤਨਾ ਪਿਆਰਾ ਪਿਆਰਾ ਤੇ ਸਜਰਾ ਸਜਰਾ ਲਗਣ ਲਗ ਪਿਆ ਸੀ। ਬੰਗਲੇ ਦੀ ਭਾਂ ਭਾਂ ਤਾਂ ਉਹਨੂੰ ਹੁਣ ਕਦੀ ਮਾਸੂਸ ਹੀ ਨਹੀਂ ਸੀ ਹੋਈ। ਬਸੰਤ ਦੇ ਸਮਾਜ ਬਾਬਤ ਖਿਆਲ ਸੁਣਕੇ ਤਾਂ ਉਹ ਹੈਰਾਨ ਰਹਿ ਗਿਆ ਸੀ ਜਦੋਂ ਉਨ੍ਹਾਂ 'ਜਹੇਜ਼' ਫਿਲਮ ਵੇਖੀ ਸੀ। ਫਿਲਮ ਦੇ ਅੰਤ ਵਿਚ ਬਸੰਤ ਨੂੰ ਸੇਜਲ ਅਖਾਂ ਕਾਰਨ ਰੁਮਾਲ ਰਖਦਾ ਵੇਖਕੇ, ਉਹਦੇ ਵੀ ਇਕ ਦੋ ਅਥਰੂ ਨਹੀਂ ਸਨ ਰੁਕ ਸਕੇ। ਤੇ ਫਿਰ ਜਦੋਂ ਉਹ ਘੜੀ ਯਾਦ ਆਈ ਜਿਸ ਸਮੇਂ ਉਹ ਇਕ ਦੂਜੇ ਦੇ ਬਿਲਕੁਲ ਕੋਲੋ ਕੋਲ ਲੇਟੇ ਹੋਏ ਸਨ, ਤਾਂ ਉਹ ਤ੍ਰਭਕ ਪਿਆ। ਦਿਲ ਵਿਚ ਉਹਨੇ ਇਕ ਚੀਸ ਮਾਸੂਸ ਕੀਤੀ ਤੇ ਮਨ ਨੂੰ ਕਿਸੇ ਹੋਰ ਪਾਸੇ ਲਾਉਣ ਲਈ ਉਹ ਕਿਤਾਬਾਂ ਦੀ ਅਲਮਾਰੀ ਵਲ ਵਧਿਆ। ਕੁਰਸੀ ਤੋਂ ਉਠਣ ਸਮੇਂ ਉਸ ਮਾਸੂਸ ਕੀਤਾ ਉਹਦਾ ਖਬਾ ਪਾਸਾ ਸਾਰੇ ਦਾ ਸਾਰਾ ਸੌਂ ਗਿਆ ਸੀ।

ਦਿਲ ਭੁਲਾਉਣ ਲਈ ਉਸ ਵਰਡਜ਼ਵਰਥ ਦੀ ਕਵਿਤਾਵਾਂ ਦਾ ਸੰਗ੍ਰਹਿ ਚੁਕਿਆ। ਵਰਕਾ ਪਰਤਿਆ ਤਾਂ ਲਿਖਿਆ ਹੋਇਆ ਸੀ ਜਗਮੋਹਨ। ਉਹਨੂੰ ਯਾਦ ਆਇਆ ਇਹ ਕਿਤਾਬ ਜਗਮੋਹਨ ਦੀ ਸੀ। ਜਗਮੋਹਨ ਦਾ ਨਾਂ ਪੜ੍ਹਦਿਆਂ ਸਾਰ ਉਹ

ਫਿਰ ਉਨ੍ਹਾਂ ਪਿਛਲੇ ਖਿਆਲਾਂ ਵਲ ਧਕਿਆ ਗਿਆ। ਉਹ ਵਿਚਾਰਾ ਕੀ ਸੋਚਦਾ ਹੋਵੇਗਾ। ਮੈਂ ਚੰਗਾ ਸਬੂਤ ਦਿਤਾ ਹੈ ਉਹਦੀ ਦੋਸਤੀ ਦਾ। ਕਈ ਸਾਲਾਂ ਵਿਚ ਪਕੀ ਕੀਤੀ ਦੋਸਤੀ ਉਹਨੂੰ ਇਕ ਖਿਨ ਵਿਚ ਖੇਰੂੰ ਖੇਰੂੰ ਹੁੰਦੀ ਜਾਪੀ ਤੇ ਜਗਮੋਹਨ ਦੀਆਂ ਲਾਲ ਸੁਰਖ਼ ਕੀਤੀਆਂ ਅਖਾਂ, ਉਹਨੂੰ ਅਗ ਦੇ ਲੰਬੂ ਲੁਕਾਈ ਦਿਸੀਆਂ। ਉਸ ਵੇਖਿਆ ਉਹ ਐਸੇ ਖ਼ਤਰਨਾਕ ਜੋਸ਼ ਵਿੱਚ ਦਲਾਂਘੇ ਮਾਰਦਾ ਆ ਰਿਹਾ ਹੈ, ਜਿਵੇਂ ਉਹ ਉਹਦੇ ਫੀਤੇ ਫੀਤੇ ਕਰ ਦੇਵੇਗਾ, ਉਹਨੂੰ ਕਚਿਆਂ ਖਾ ਜਾਏਗਾ ਪਰ ਜਿਉਂ ਜਿਉਂ ਉਹ ਨੇੜੇ ਹੁੰਦਾ ਗਿਆ, ਉਹਦੀ ਰਫ਼ਤਾਰ ਘੱਟਦੀ ਗਈ ਘੱਟਦੀ ਗਈ ਤੇ ਕੋਲ ਆਕੇ ਬਿਨਾਂ ਕੁਝ ਬੋਲੇ ਇਕ ਮਿੰਟ ਠਹਿਰ, ਉਹ ਪਰਤ ਕੇ ਜਾ ਰਿਹਾ ਹੈ। ਸ਼ਾਇਦ ਮਿਤ੍ਰਤਾ ਨੇ ਉਹਦੇ ਉਬਲਦੇ ਜੋਸ਼ ਤੇ ਕਾਬੂ ਪਾ ਲਿਆ ਹੈ।

ਫਿਰ ਉਹਨੂੰ ਜਗਮੋਹਨ ਦੀ ਮਾਤਾ ਦਾ ਖਿਆਲ ਆਇਆ ਜੋ ਉਹਨੂੰ ਆਪਣੇ ਪੁਤਰਾਂ ਵਾਂਗੂ ਹੀ ਸਮਝਦੀ ਸੀ। ਉਹ ਕੀ ਸੋਚਦੀ ਹੋਵੇਗੀ। ਉਫ਼! ਮੈਂ ਕਿਤਨਾ ਕਮੀਨਾ ਨਿਕਲਿਆ। ਉਨ੍ਹਾਂ ਦੀ ਇਜ਼ਤ ਮੈਂ ਮਿਟੀ ਵਿਚ ਰੋਲ ਦਿਤੀ ਹੈ। ਵਿਚਾਰਾ ਬੁਢਾ ਉਨ੍ਹਾਂ ਦਾ ਪਿਤਾ ਤਾਂ ਵਿਆਕੁਲ ਹੋ ਗਿਆ ਹੋਣਾ ਹੈ। ਹੇ ਪ੍ਰਮਾਤਮਾ, ਮੇਰੇ ਇਸ ਪਾਪ ਨੇ ਉਸ ਸਾਰੇ ਟਬਰ ਨੂੰ ਕਿਤਨਾ ਦੁਖਦਾਈ ਬਣਾ ਦਿਤਾ ਹੋਣਾ ਹੈ। ਫਿਰ ਉਹਨੂੰ ਖਿਆਲ ਆਇਆ ਵਿਚਾਰੀ ਬਸੰਤ ਨੂੰ ਵੀ ਤੇ ਬੜੀਆਂ ਝਾੜਾਂ ਪਈਆਂ ਹੋਣਗੀਆਂ। ਉਹ ਵਿਚਾਰੀ ਸ਼ਰਮ ਦੀ ਮਾਰੀ ਤਾਂ ਮਰ ਹੀ ਗਈ ਹੋਵੇਗੀ। ਉਹੋ !! ਮੈਂ ਇਕ ਸਵੱਛ ਖਿਲਦੀ ਕਲੀ ਨੂੰ ਮਰੁੰਡ ਕੇ

ਅਸੋ ਚਿਕੜ ਨਾਲ ਲਿਬੜ ਦਿਤਾ ਹੈ ਕਿ ਉਹ ਹੁਣ ਕਦੀ ਵੀ ਸਵੱਛ ਨਹੀਂ ਬਣ ਸਕਦੀ।

ਪਰ ਉਹਨੂੰ ਭੇਦ ਦਸਣ ਦੀ ਲੋੜ ਹੀ ਕੀ ਸੀ। ਕੀ ਉਹ ਇਸ ਰਾਜ਼ ਨੂੰ ਛੁਪਾ ਕੇ ਨਹੀਂ ਸੀ ਰਖ ਸਕਦੀ ? ਔਰਤਾਂ ਬੜੀਆਂ ਕਚੀਆਂ ਤੇ ਕਮਜ਼ੋਰ-ਦਿਲ ਹੁੰਦੀਆਂ ਨੇ ਤੇ ਇਨ੍ਹਾਂ ਤੇ ਇਹੋ ਜਹੀਆਂ ਨਾਜ਼ਕ ਗਲਾਂ ਲਈ ਇਤਬਾਰ ਕਰਨਾ ਮੂਰਖਤਾ ਹੈ। ਪਰ ਹੋ ਸਕਦਾ ਹੈ ਕਿ ਬਸੰਤ ਦੀ ਮਾਤਾ ਨੇ ਆਪੇ ਆਪ ਹੀ ਕੁਝ ਬੁਝ ਲਿਆ ਹੋਵੇ। ਇਹ ਪੁਰਾਣੀਆਂ ਹੰਢ ਚੁਕੀਆਂ ਤੀਵੀਆਂ ਇਨ੍ਹਾਂ ਗਲਾਂ ਦੇ ਪੜ੍ਹਨ ਵਿਚ ਬੜੀਆਂ ਹੀ ਮਾਹਰ ਹੁੰਦੀਆਂ ਹਨ। ਪਾਪ ਨੂੰ ਲੁਕਾਉਣ ਲਈ ਤੇ ਇਜ਼ਤ ਨੂੰ ਕਾਇਮ ਰਖਣ ਲਈ ਸ਼ਾਇਦ ਉਨ੍ਹਾਂ ਨੂੰ ਚੋਰੀ ਚੋਰੀ ਕਿਸੇ ਡਾਕਟਰ ਦੀ ਵੀ ਸਹਾਇਤਾ ਲੈਣੀ ਪਈ ਹੋਵੇ। ਪਰ ਕੀ ਇਹ ਸਭ ਕੁਝ ਵੀਹਾਂ ਦਿਨਾਂ ਵਿੱਚ ਹੀ ਹੋ ਗਿਆ ਹੈ ? ਅਜੀਬ ਹਾਲਤ ਹੈ। ਜ਼ਰੂਰ ਕੋਈ ਇਹੋ ਜਹੀ ਭੈੜੀ ਗਲ ਹੈ ਜਿਸ ਕਰਕੇ ਮੇਰਾ ਦਿਲ ਬੈਠਦਾ ਜਾ ਰਿਹਾ ਹੈ ਤੇ ਉਨ੍ਹਾਂ ਦੀ ਚਿਠੀ ਵੀ ਕੋਈ ਨਹੀਂ ਆ ਰਹੀ। ਉਫ ਪ੍ਰਮਾਤਮਾ ਜਿਨ੍ਹਾਂ ਦਿਨਾਂ ਨੂੰ ਮੈਂ ਜ਼ਿੰਦਗੀ ਦੇ ਸਭ ਤੋਂ ਰੋਮਾਂਟਿਕ ਸਮਝੀ ਬੈਠਾ ਸਾਂ ਅਜ ਉਹੀ ਦਿਨ ਸਭ ਤੋਂ ਸ਼ਰਮਨਾਕ ਤੇ ਘ੍ਰਿਣਤ ਯੋਗ ਲਗ ਰਹੇ ਹਨ।

ਸ਼ਾਮ ਨੂੰ ਉਹਦਾ ਕਲੱਬ ਜਾਣ ਤੇ ਵੀ ਜੀਅ ਨ ਕੀਤਾ ਤੇ ਸੋ ਯਤਨ ਕਰਨ ਤੇ ਵੀ ਉਹ ਉਨ੍ਹਾਂ ਵੀਚਾਰਾਂ ਨੂੰ ਦਿਮਾਗ਼ ਵਿਚੋਂ ਨ ਕਢ ਸਕਿਆ। ਉਹ ਸੋਚਦਾ ਕਿ ਜੇ ਪਾਜ ਖੁਲ ਗਿਆ

ਤਾਂ ਲੋਕੀ ਕੀ ਕਹਿਣਗੇ ? ਕੀ ਲੋਕਾਂ ਦੇ ਪਾਪਾਂ ਦਾ ਫੈਸਲਾ ਕਰਨ ਵਾਲੇ ਮੈਜਿਸਟਰੇਟ ਆਪ ਵੀ ਇਹੋ ਜਿਹੇ ਪਾਪ ਕਰਦੇ ਹਨ ? ਤੇ ਉਹਨੇ ਇੰਝ ਮਾਸੂਸ ਕੀਤਾ ਜਿਵੇਂ ਸੜਕ ਤੇ ਅਖਬਾਰਾਂ ਵੇਚਣ ਵਾਲਾ ਹਲਕਾਰਾ ਉੱਚੀ ਉੱਚੀ ਆਖ ਰਿਹਾ ਹੈ "ਦੇਹਲੀ ਕੇ ਏਕ ਫਸਟ ਕਲਾਸ ਮੈਜਿਸਟਰੇਟ ਕਾ ਰਾਜ਼ ਫਾਸ਼- ਨੌਕਰੀ ਸੇ ਮੁਹੱਤਲ ਕਰ ਦੀਆ ਗਿਆ- ਆਜ ਕਾ ਤਾਜ਼ਾ ਅਖਬਾਰ 'ਮਿਲਾਪ' 'ਪਰਤਾਪ' 'ਵੀਰਭਾਰਤ'।" ਇਸ ਸੋਚ ਨੇ ਉਹਨੂੰ ਇਤਨਾ ਭੈ ਭੀਤ ਕਰ ਦਿਤਾ ਕਿ ਉਹ ਪਲੰਘ ਤੇ ਧੜਮ ਕਰਕੇ ਡਿਗਣ ਤੋਂ ਮਸਾਂ ਮਸਾਂ ਬਚਿਆ। ਘਬਰਾਹਟ ਨੇ ਉਹਨੂੰ ਇਤਨਾ ਨਪੀੜਿਆ ਕਿ ਉਸ ਮਾਸੂਸ ਕੀਤਾ ਕਿ ਉਹਦੇ ਪ੍ਰਾਣ ਹੁਣੇ ਬਸ ਨਿਕਲੇ ਕਿ ਨਿਕਲੇ। ਉਹ ਸੋਚਦਾ ਹੁਣ ਕਚਹਿਰੀ ਵਿਚ ਵੀ ਸ਼ਕਲ ਵਿਖਾਉਣ ਜੋਗਾ ਨਹੀਂ ਰਿਹਾ। ਬਾਕੀ ਦੇ ਜੱਜ ਤੇ ਮੇਰੇ ਮਿਤਰ ਕੀ ਕਹਿਣਗੇ ? ਕੀ ਮੈਂ ਅੰਦਰੋਂ ਇਹੋ ਜਿਹਾ ਹਾਂ ? ਸਹਿਗਲ ਵਰਗੇ ਮੈਜਿਸਟਰੇਟ ਨੂੰ ਤਾਂ ਪੀਪਣੀਆਂ ਮਾਰਨ ਦਾ ਮੌਕਾ ਮਿਲ ਗਿਆ ਹੈ। ਅਜ ਉਹਨੂੰ ਪਹਿਲੀ ਵਾਰੀ ਆਤਮਘਾਤ ਕਰਨ ਦਾ ਖਿਆਲ ਆਇਆ ਤੇ ਉਹਨੂੰ ਅਜ ਪੂਰੀ ਪੂਰੀ ਸਮਝ ਆ ਗਈ ਕਿ ਆਤਮਘਾਤ ਕਰਨ ਵਾਲੇ ਕਿਉਂ ਇਹੋ ਜਿਹਾ ਨਖਿਧ ਕੰਮ ਕਰਦੇ ਹਨ। ਉਸ ਸੋਚਿਆ ਜੇ ਮੈਂ ਆਤਮਘਾਤ ਕਰ ਲਿਆ ਤਾਂ ਮੇਰੀ ਬੁਢੀ ਮਾਂ ਜਿਹੜੀ ਆਪਣੇ ਇਕਲੌਤੇ ਪੁਤਰ ਦੀ ਡੋਲੀ ਨੂੰ ਜਲਦੀ ਤੋਂ ਜਲਦੀ ਘਰ ਲਿਆਉਣ ਦੀ ਫ਼ਿਕਰ ਵਿਚ ਰਹਿੰਦੀ ਹੈ, ਕਿਵੇਂ ਜੀ ਸਕੇਗੀ ਤੇ ਉਹਨੂੰ ਆਪਣੀ ਮਾਂ ਇਸ ਗਲ ਦੀ ਪੂਰਤੀ ਵਿਚ ਰੁਕਾਵਟ ਦਿਸੀ। ਉਫ਼ ! ਮੈਂ ਕਿਤਨੀ ਗਲਤੀ ਕੀਤੀ। ਇਤਨੀ ਮੇਹਨਤ

ਨਾਲ ਬਣਾਏ ਆਚਰਨ ਨੂੰ ਮੈਂ ਕੁਝ ਮਿੰਟਾਂ ਦੇ ਸੁਆਦ ਕਾਰਨ ਬਰਬਾਦ ਕਰ ਲਿਆ ਹੈ। ਅਜ ਉਹ ਆਪਣੇ ਆਪ ਨੂੰ ਇਤਨਾ ਘਟੀਆ ਸਮਝ ਰਿਹਾ ਸੀ ਕਿ ਉਸ ਨੌਕਰ ਨੂੰ ਸ਼ਾਮ ਦੀ ਚਾਹ ਦਾ ਹੁਕਮ ਦੇਣ ਲਈ ਵੀ ਆਪਣੇ ਆਪ ਨੂੰ ਹਕਦਾਰ ਨ ਸਮਝਿਆ। ਨੌਕਰ ਉਹਨੂੰ ਅਜ ਆਪਣੇ ਨਾਲੋਂ ਕਈ ਦਰਜੇ ਚੰਗਾ ਨਜ਼ਰ ਆ ਰਿਹਾ ਸੀ।

ਸਾਰੀ ਰਾਤ ਉਹ ਬੇਆਰਾਮਾ ਰਿਹਾ ਤੇ ਪਾਸੇ ਪਰਤਦਾ ਰਿਹਾ। ਪੂਰੀ ਨਿਖਰੀ ਚੰਨ-ਚਾਨਣੀ ਵਿਚ ਵੀ ਉਹਨੂੰ ਅੱਜ ਆਪਣੇ ਪਲੰਘੀ-ਬਿਸਤਰੇ ਦਾ ਜ਼ਰਾ ਸੁਆਦ ਨਹੀਂ ਸੀ ਆ ਰਿਹਾ। ਉਹ ਸੋਚਦਾ, ਪਤਾ ਨਹੀਂ ਲੋਕਾਂ ਦੇ ਇਤਨੇ ਇਤਨੇ ਪਾਪ ਕਿਵੇਂ ਲੁਕ ਜਾਂਦੇ ਹਨ; ਮੇਰਾ ਤਾਂ ਪਹਿਲਾ ਪਾਪ ਵੀ ਇਤਨਾ ਵਡਾ ਬਣ ਗਿਆ ਹੈ ਕਿ ਉਹ ਲੁਕਾਇਆਂ ਵੀ ਲੁਕ ਨਹੀਂ ਸਕਦਾ। ਸ਼ਾਇਦ ਉਹ ਲੋਕੀ ਪਾਪ ਕਰਕੇ ਹਰਵਕਤ ਮੇਰੇ ਵਾਂਗੂੰ ਪਾਪ ਨੂੰ ਯਾਦ ਨਹੀਂ ਕਰਦੇ ਰਹਿੰਦੇ ਸਗੋਂ ਭੁਲ ਜਾਂਦੇ ਹਨ ਤੇ ਫਿਰ ਪਾਪ ਦਾ ਪਾਜ ਖੁਲ੍ਹ ਜਾਣ ਤੇ ਉਹ ਮੁਨਕਰ ਵੀ ਹੋ ਜਾਂਦੇ ਹਨ। ਤੇ ਫਿਰ ਉਹਨੂੰ ਖਿਆਲ ਆਇਆ ਕਿ ਕਿਉਂ ਨ ਮੈਂ ਵੀ ਸਾਫ ਮੁਨਕਰ ਹੋ ਜਾਵਾਂ; ਹਰ ਥਾਂ ਮੇਰੀ ਮਨੀ ਜਾਇਗੀ ਨ ਕਿ ਉਨ੍ਹਾਂ ਦੀ। ਮੈਨੂੰ ਅਜ ਕਲ ਇੰਝ ਰਹਿਣਾ ਚਾਹੀਦਾ ਹੈ ਜਿਵੇਂ ਕਿ ਕੁਝ ਹੋਇਆ ਹੀ ਨਹੀਂ। ਮੈਨੂੰ ਕਿਸੇ ਕਮਜ਼ੋਰੀ ਦੀ ਝਿੜਕ ਤਕ ਵੀ ਨਹੀਂ ਪੈਣ ਦੇਣੀ ਚਾਹੀਦੀ। ਤੇ ਉਹ ਇਸ ਇਰਾਦੇ ਨੂੰ ਪੂਰਾ ਕਰਨ ਲਈ ਬੜੇ ਜੋਸ਼ ਨਾਲ ਉਠਿਆ। ਪਰ ਉਠਕੇ ਉਸ ਮਾਸੂਸ ਕੀਤਾ ਕਿ ਇਹ ਕੰਮ

ਉਹਦੇ ਪਾਸੋਂ ਨਹੀਂ ਹੋ ਸਕਦਾ। ਇਹ ਕੰਮ ਉਹੋ ਹੀ ਕਰ ਸਕਦੇ ਹਨ। ਨਾਲੇ ਮੈਨੂੰ ਅਸਲੀਅਤ ਛੁਪਾਣੀ ਵੀ ਨਹੀਂ ਚਾਹੀਦੀ। ਵਿਚਾਰੀ ਬਸੰਤ ਕੀ ਸੋਚੇਗੀ ਕਿ ਮੈਂ ਇਤਨਾ ਬੁਜ਼ਦਿਲ ਤੇ ਨਿਘਰਿਆ ਹੋਇਆ ਹਾਂ ਕਿ ਪਾਪ ਕਰਕੇ ਉਹਨੂੰ ਕਬੂਲ ਕਰਨ ਦੀ ਜੁਰਅਤ ਵੀ ਨਹੀਂ ਰਖਦਾ।

ਸਵੇਰੇ ਭਾਵੇਂ ਰਾਤ ਦੇ ਜਗਰਾਤੇ ਕਾਰਨ ਉਹਦੀ ਤਬੀਅਤ ਤਾਂ ਨਹੀਂ ਸੀ ਮਨਦੀ ਕਿ ਉਹ ਕਚਹਿਰੀ ਜਾਏ, ਪਰ ਮਸਰੂਫੀਅਤ ਵਿਚ ਇਨ੍ਹਾਂ ਦਿਲ-ਘਟਾਊ ਖਿਆਲਾਂ ਤੋਂ ਜਾਨ ਛੁਡਾਉਣ ਲਈ, ਉਸ ਸ਼ੋਫਰ ਨੂੰ ਕਾਰ ਲਿਆਉਣ ਲਈ ਆਖਿਆ। ਕਚਹਿਰੀ ਵਿਚ ਜਿਸ ਵੀ ਉਹਦੇ ਵਲ ਧਿਆਨ ਨਾਲ ਵੇਖਿਆ ਉਸ ਇੰਝ ਮਾਸੂਸ ਕੀਤਾ ਜਿਵੇਂ ਉਹ ਭੇਦ ਤੋਂ ਜਾਣੂ ਹੋ ਜਾਣ ਕਰਕੇ ਉਹਨੂੰ ਇਕ ਭਰਵੀਂ ਤਕਣੀ ਰਾਹੀਂ ਬੇਸ਼ਰਮ ਕਰ ਰਿਹਾ ਹੈ। ਕੁਰਸੀ ਤੇ ਬੈਠਕੇ ਜਦ ਉਸ ਮਿਸਲ ਵੇਖੀ ਤਾਂ ਉਹ ਕੁਝ ਹੋਰ ਘਾਬਰ ਗਿਆ। ਅਜ ਵਾਲੇ ਪਹਿਲੇ ਕੇਸ ਵਿਚ ਇਕ ਜੱਟ ਜ਼ਿਮੀਂਦਾਰ ਦੀ ਨੌਜਵਾਨ ਲੜਕੀ ਨਾਲ ਦੂਜੇ ਜ਼ਿਮੀਂਦਾਰ ਦੇ ਨੌਜਵਾਨ ਲੜਕੇ ਜ਼ਬਰਦਸਤੀ ਕੀਤੀ ਸੀ। ਇਹ ਪੜ੍ਹਦਿਆਂ ਸਾਰ ਉਸ ਨੂੰ ਆਪਣਾ ਪਾਪ ਚੇਤੇ ਆ ਗਿਆ ਤੇ ਉਸ ਆਪਣੇ ਆਪ ਨੂੰ ਇਸ ਗਲ ਦਾ ਹਕਦਾਰ ਨ ਸਮਝਿਆ ਕਿ ਉਹ ਆਪ ਇਕ ਅਜਿਹਾ ਮੁਲਜ਼ਮ ਹੋਣ ਕਰਕੇ, ਇਕ ਅਜਿਹੇ ਹੋਰ ਮੁਲਜ਼ਮ ਦਾ ਫੈਸਲਾ ਕਰੇ। ਉਸ ਵੇਖਿਆ ਹਥਕੜੀਆਂ ਵਿਚ ਜਕੜਿਆ ਨੌਜਵਾਨ ਜਟ ਇੰਝ ਸ਼ਾਨ ਨਾਲ ਖਲੋਤਾ ਸੀ ਜਿਵੇਂ ਉਹਨੇ ਕੋਈ ਨੀਚ ਕੰਮ ਕੀਤਾ ਹੀ ਨਹੀਂ।

ਉਸ ਸੋਚਿਆ ਕੈਸੇ ਬੇਪ੍ਰਵਾਹ ਨੇ ਇਹ ਜੱਟ। ਇਹੋ ਜਹੀਆਂ ਗਲਾਂ ਇਹੋ ਹੀ ਕਰ ਸਕਦੇ ਨੇ। ਤੇ ਬਗੈਰ ਗਵਾਹੀਆਂ ਲਿਆਂ ਉਸ ਤਾਰੀਖ ਅਗੇ ਪਾਣ ਦਾ ਹੁਕਮ ਦੇ ਦਿਤਾ। ਫ਼ਿਰ ਤਬੀਅਤ ਠੀਕ ਨ ਹੋਣ ਦਾ ਬਹਾਨਾ ਕਰਕੇ ਉਸ ਇਨਸਾਫ਼ ਦੇ ਘਰੋਂ ਨਿਕਲਣ ਦੀ ਕੀਤੀ।

ਘਰ ਆ ਕੇ ਫੇਰ ਉਹੀ ਹਾਲਤ। ਉਹ ਸੋਚਦਾ ਮੈਂ ਵੀ ਅਜੀਬ ਕੜੁੱਕੀ'ਚ ਫਥਾਂ ਹਾਂ। ਕੰਮ ਕਰਨ ਨੂੰ ਜੀਅ ਨਹੀਂ ਕਰਦਾ ਤੇ ਵਿਹਲੇ ਰਹਿਣ'ਚ ਇਹ ਮਾਰੂ ਖਿਆਲ ਪਿਛਾ ਨਹੀਂ ਛਡਦੇ। ਕਿਹਾ ਚੰਗਾ ਹੁੰਦਾ ਜੇ ਉਹ ਆਉਂਦੀ ਹੀ ਨ। ਪਰ ਉਸ ਦੇ ਆਉਣ ਸਮੇਂ ਤਾਂ ਮੈਂ ਰਬ ਦਾ ਲਖ ਲਖ ਸ਼ੁਕਰ ਕੀਤਾ ਸੀ। ਕਲਬ ਦੀਆਂ ਵਰਤੀਆਂ ਸਹੇਲੀਆਂ ਤੋਂ ਉਹ ਕਿਤਨੀ ਨਵੀਂ ਨਕੋਰ ਲਗਦੀ ਸੀ। ਹੋ ਸਕਦਾ ਹੈ ਕਿ ਰਬ ਮੇਰੇ ਤੋਂ ਬਦਲਾ ਲੈ ਰਿਹਾ ਹੋਵੇ ਕਿਉਂ ਜੋ ਮੈਂ ਨੌਜਵਾਨ ਕੁੜੀਆਂ ਦੀ ਹੁਸਨੀਲੀ ਮਜਲਸ ਵਿਚ ਇਕ ਅਜੀਬ ਤਰ੍ਹਾਂ ਦਾ ਹੀ ਸੁਵਾਦ ਮਾਸੂਸ ਕਰਦਾ ਸਾਂ ਤੇ ਜਦੋਂ ਬਣੀਆਂ ਬਣੀਆਂ ਕਸੀਆਂ ਹੋਈਆਂ ਇਹ ਲਿਸ਼ਕਦੀਆਂ ਪ੍ਰਸ਼ਕਦੀਆਂ ਤਿਤਲੀਆ ਮੈਂ ਆਪਣੇ ਇਰਦ ਗਿਰਦ ਵੇਖਦਾ ਹੁੰਦਾ ਸਾਂ ਤਾਂ ਮੈਨੂੰ ਦੁਨੀਆਂ ਭੁਲ ਜਾਂਦੀ ਸੀ ਤੇ ਮੈਂ ਮਾਸੂਸ ਕਰਦਾ ਸਾਂ ਕਿ ਮੈਂ ਇਨ੍ਹਾਂ ਵਿਚਕਾਰ ਹਵਾ ਵਿਚ ਉਡ ਰਿਹਾ ਹਾਂ। ਮੈਨੂੰ ਇਨ੍ਹਾਂ ਬਗੈਰ ਹਰ ਸੋਸਾਇਟੀ ਰੁਖ-ਮਰੁਖੀ ਲਗਦੀ ਹੈ। ਕਲਬ ਦੀਆਂ ਸਾਰੀਆਂ ਕੁੜੀਆਂ ਮੇਰੇ ਨਾਲ ਟੈਨਿਸ ਖੇਡਣ ਤੇ ਜਾਂ ਗਪਾਂ ਮਾਰਨ ਤੇ ਕਿਤਨੀਆਂ ਖੁਸ਼ ਰਹਿੰਦੀਆਂ ਹਨ। ਮੈਂ ਵੀ ਤੇ ਹਰ ਨਵੀਂ ਬਣੀ ਮੈਂਬਰ ਕੁੜੀ ਤੇ

ਨਜ਼ਰ ਰਖਦਾ ਹਾਂ ਤੇ ਜਦੋਂ ਕਲਬ ਦਾ ਸੈਕਟਰੀ ਮਲਹੋਤਰਾ ਮੇਰੇ ਨਾਲ ਉਹਦੀ ਜਾਣ ਪਛਾਣ ਕਰਾਂਦਾ ਹੈ, "ਇਹ ਨੇ ਸਾਡੀ ਕਲੱਬ ਦੇ ਪ੍ਰਧਾਨ ਸ੍ਰਦਾਰ ਬਹਾਦਰ ਪੀ. ਐਸ. ਬੇਦੀ, ਐਮ. ਏ. ਪੀ. ਸੀ. ਐਸ ਮੈਜਿਸਟਰੇਟ ਫਸਟ ਕਲਾਸ", ਤਾਂ ਉਹ ਕਿਵੇਂ ਮੇਰੀ ਪਹਿਲੀ ਨਜ਼ਰ ਨਾਲ ਹੀ ਜਿਤ ਲਈ ਜਾਂਦੀ ਹੈ। ਪਰ ਪਹਿਲਾਂ ਜਿਨ੍ਹਾਂ ਤੀਵੀਆਂ ਨੂੰ ਮਿਲੇ ਬਿਨਾਂ ਉਹਦੀ ਸ਼ਾਮ ਨਹੀਂ ਸੀ ਲੰਘ ਸਕਦੀ, ਅਜ ਉਹ ਉਨ੍ਹਾਂ ਤੀਵੀਆਂ ਨੂੰ ਵੇਖਣਾ ਨਹੀਂ ਸੀ ਚਾਹੁੰਦਾ। ਸ਼ਾਇਦ ਇਸ ਕਰਕੇ ਕਿ ਇਕ ਤੀਵੀਂ ਨੇ ਹੀ ਉਹਦੀ ਇਜ਼ਤ, ਆਬਰੂ ਤੇ ਬਣੀ ਬਣਾਈ ਜ਼ਿੰਦਗੀ ਨੂੰ ਖ਼ਤਰੇ ਵਿਚ ਪਾ ਦਿਤਾ ਸੀ।

ਸ਼ਾਮ ਨੂੰ ਉਹ ਫਿਰ ਕਲਬ ਨ ਗਿਆ, ਭਾਵੇਂ ਉਹਦਾ ਜੀਅ ਥੋੜਾ ਬਹੁਤਾ ਕਲਬ ਜਾਣ ਲਈ ਕਰ ਰਿਹਾ ਸੀ। ਨੌਕਰ ਤੋਂ ਚਾਹ ਮੰਗਵਾ ਕੇ ਉਹ ਚਾਹ ਵਾਲੇ ਮੇਜ਼ ਕੋਲ ਬੈਠ ਤਾਂ ਗਿਆ ਪਰ ਜਿਸ ਚਾਹ ਨੂੰ ਵੇਖਕੇ ਹਮੇਸ਼ਾਂ ਉਹਦੀ ਭੁਖ ਦੂਣੀ ਹੋ ਜਾਂਦੀ ਸੀ, ਅਜ ਉਹਦਾ ਜੀਅ ਨਹੀਂ ਸੀ ਕਰ ਰਿਹਾ ਪੀਣ ਨੂੰ। ਕਲਬ ਦੀਆਂ ਉਹਦੀਆਂ ਦੋ ਸਹੇਲੀਆਂ ਮੀਨਾਂ ਤੇ ਕ੍ਰਿਤੀ, ਜਿਨ੍ਹਾਂ ਪਾਸੋਂ ਉਹਦਾ ਵਿਛੋੜਾ ਨਹੀਂ ਸੀ ਸਹਾਰਿਆ ਗਿਆ, ਉਹਨੂੰ ਕਾਰ ਤੋਂ ਉਤਰਦੀਆਂ ਨਜ਼ਰ ਆਈਆਂ। ਉਨ੍ਹਾਂ ਨੂੰ ਵੇਖਕੇ ਉਹ ਇੰਝ ਘਾਬਰਿਆ ਜਿਵੇਂ ਛੁਪਿਆ ਚੋਰ ਆਪਣੇ ਵਲ ਆਉਂਦੇ ਥਾਣੇਦਾਰ ਨੂੰ ਵੇਖਕੇ ਘਾਬਰਦਾ ਹੈ, ਉਹ ਅਜੀਬ ਤਰ੍ਹਾਂ ਦੀ ਜਕੋ ਤਕੀ ਵਿਚ ਸੀ ਤੇ ਅਖੀਰ ਉਸ ਉਠਕੇ ਉਨ੍ਹਾਂ ਦਾ ਰਸਮੀ ਸੁਆਗਤ ਕੀਤਾ।

"ਆਈਏ ਆਈਏ" ਕੁਰਸੀਆਂ ਵਲ ਇਸ਼ਾਰਾ ਕਰਦਿਆਂ ਉਸ ਆਖਿਆ।

"ਵਟਸ ਦੀ ਮੈਟਰ ਡਾਰਲਿੰਗ ?" ਕੁੰਤੀ ਆਖਿਆ।

"ਕੁਝ ਨਹੀਂ, ਜ਼ਰਾ ਤਬੀਅਤ ਅਜ ਨਾਸਾਜ਼ ਜਹੀ ਏ"

"ਉਹ, ਆਈ ਸੀ" ਮੀਨਾ ਬੋਲੀ।

"ਮੈਨੂੰ ਡੈਡੀ ਜੀ ਨੇ ਦਸਿਆ ਤਾਂ ਸੀ ਬੱਟ ਆਈ ਨੈਵਰ ਥਾਟ ਆਫ਼ ਦਿਸ ਮੱਚ" ਕੁੰਤੀ ਆਖਿਆ।

ਪਰ ਉਹਨੂੰ ਉਹ ਸਜੀਆਂ ਧਜੀਆਂ ਤੇ ਉਡਦੀਆਂ ਤਿਤਲੀਆਂ ਅਜ ਬਿਲਕੁਲ ਚੰਗੀਆਂ ਨਹੀਂ ਸਨ ਲਗ ਰਹੀਆਂ। ਉਹ ਆਪਣੇ ਆਪ ਨੂੰ ਕੁਝ ਉਖੜਿਆ ਉਖੜਿਆ ਮਾਲੂਮ ਕਰ ਰਿਹਾ ਸੀ ਤੇ ਉਹ ਉਨ੍ਹਾਂ ਤੋਂ ਛੇਤੀ ਤੋਂ ਛੇਤੀ ਵਖ ਹੋਣਾ ਚਾਹੁੰਦਾ ਸੀ। ਨੌਕਰ ਨੂੰ ਆਖ ਕੇ ਨਵੀਂ ਗਰਮ ਚਾਹ ਮੰਗਵਾਈ ਗਈ ਤੇ ਬੜੀ ਮੁਸ਼ਕਲ ਨਾਲ ਉਨ੍ਹਾਂ ਤੋਂ ਉਸ ਜਾਨ ਛੁੜਾਈ, ਇਹ ਵਾਹਿਦਾ ਦੇਕੇ ਕਿ ਉਹ ਕਲ ਜ਼ਰੂਰ ਕਲਬ ਵਿਚ ਆਵੇਗਾ।

ਉਨ੍ਹਾਂ ਨੂੰ ਗਿਆਂ ਹਾਲਾਂ ਪੰਜਸਤ ਮਿੰਟ ਹੀ ਗੁਜ਼ਰੇ ਸਨ ਕਿ ਕਲਬ ਦੀ ਇਕ ਹੋਰ ਸਹੇਲੀ ਊਸ਼ਾ ਆਪਣੇ ਭਰਾ ਨੂੰ ਨਾਲ ਲਈ ਕੋਠੀ ਦੇ ਅੰਦਰ ਉਹਨੂੰ ਆਉਂਦੀ ਦਿਸੀ। ਉਹਦੇ ਭਾਰ ਨਾਲ ਜਾਣ-ਪਛਾਣ ਹੋ ਜਾਣ ਪਿਛੋਂ ਤੇ ਰਸਮੀ ਤੌਰ ਤੇ ਚਾਹ ਆਦਿ ਪੁਛਣ ਬਾਹਦ ਉਹ ਆਪਣੀ ਕੁਰਸੀ ਤੇ ਬੈਠ ਗਿਆ।

"ਮੈਂ ਕਿਹਾ ਤੁਸੀਂ ਇਕ ਦੋ ਦਿਨਾਂ ਤੋਂ ਕਲਬ'ਚ ਨਹੀਂ ਆ ਰਹੇ, ਤਬੀਅਤ ਤਾਂ ਠੀਕ ਹੈ ਨਾ" ਊਸ਼ਾ ਨੇ ਗਲ

ਦਾ ਸਿਲਸਲਾ ਸ਼ੁਰੂ ਕਰਨ ਲਈ ਆਖਿਆ।

"ਐਵੇਂ ਹੀ ਕੁਝ ਤਬੀਅਤ ਠੀਕ ਨਹੀਂ ਸੀ" ਉਸ ਬੇ-ਦਿਲਿਆਂ ਜਿਹਾ ਜਵਾਬ ਦਿਤਾ।

"ਆਈ ਸੀ।" ਤੇ ਫਿਰ ਕੁਝ ਠਹਿਰਕੇ ਆਖਿਅ "ਮੈਂ ਤੁਹਾਨੂੰ ਇਕ ਖੇਚਲ ਦੇਣ ਆਈ ਹਾਂ"

"ਹੁਕਮ ਕਰੋ" ਉਸ ਉਸੇ ਲਹਿਜੇ ਵਿਚ ਆਖਿਆ।

"ਇਹ ਮੇਰੇ ਭਰਾ ਜੀ ਪਬਲਕ ਸਰਵਸ ਕਮਿਸ਼ਨ ਦੇ ਇਮਤਿਹਾਨ ਵਿਚ ਬੈਠ ਰਹੇ ਨੇ ਤੇ ਉਨ੍ਹਾਂ ਫਾਰਮ ਨਾਲ ਫਸਟ ਕਲਾਸ ਮੈਜਿਸਟਰੇਟ ਤੋਂ ਕੈਰੇਕਟਰ ਸਰਟੀਫੀਕੇਟ ਵੀ ਮੰਗਿਆ ਹੈ। ਅਸੀਂ ਤੁਹਾਡੀ ਕਲ ਕਲੱਬ ਵਿਚ ਵੀ ਇੰਤਜ਼ਾਰ ਕੀਤੀ ਸੀ ਪਰ ਅਜ ਅਸੀਂ ਸੋਚਿਆ ਚਲੋ ਤੁਹਾਨੂੰ ਕੋਠੀ ਤੇ ਹੀ ਖੇਚਲ ਦਈਏ।" ਊਸ਼ਾ ਇਹ ਸਾਰਾ ਕੁਝ ਇਕੋ ਸਾਹ ਵਿੱਚ ਹੀ ਕਹਿ ਗਈ।

'ਕੈਰੇਕਟਰ' ਦਾ ਸ਼ਬਦ ਸੁਣਦਿਆਂ ਸਾਰ ਹੀ ਉਹਨੂੰ ਸਤੀਂ ਘੜੀਂ ਪਾਣੀ ਪੈ ਗਿਆ ਤੇ ਉਹ ਬਹੁਤ ਘਾਬਰ ਗਿਆ। ਉਸ ਆਪਣੇ ਆਪ ਨੂੰ ਇਕ ਅਜੀਬ ਸ਼ਿਕੰਜੇ'ਚ ਫਾਥਾ ਵੇਖਿਆ। ਇਕ ਪਾਸੇ ਤਾਂ ਉਹਦੀ ਕਲਬ ਦੀ ਇਕ ਸਹੇਲੀ ਜਿਸ ਉਸਨੇ ਅਜ ਪਹਿਲੀ ਵਾਰੀ ਸੁਆਲ ਪਾਇਆ ਸੀ, ਇਕ ਚੀਜ਼ ਦੀ ਮੰਗ ਕਰ ਰਹੀ ਸੀ ਤੇ ਦੂਜੇ ਪਾਸੇ ਉਹਦਾ ਅੰਤਹਕਰਨ ਉਹਨੂੰ ਕਹਿ ਰਿਹਾ ਸੀ "ਜਦ ਤੇਰਾ ਆਪਣਾ ਕੈਰੇਕਟਰ ਸਵੱਛ ਨਹੀਂ ਤਾਂ ਤੂੰ ਦੂਜੇ ਕਿਸੇ ਨੂੰ ਕੈਰੇਕਟਰ ਸਵੱਛ ਹੋਣ ਦਾ ਸਰਟੀਫੀਕੇਟ ਕਿਵੇਂ ਦੇ ਸਕਦਾ ਏਂ ?" ਇਸ ਜਕੋ ਤਕੀ ਵਿਚ ਉਸ ਏਲਨ

ਦਾ ਯਤਨ ਕੀਤਾ ਪਰ ਅਸਫਲ। ਉਸਨੂੰ ਚੁਪ ਵੇਖਕੇ ਉਸ਼ਾ ਫੇਰ ਬੋਲੀ "ਤੁਹਾਨੂੰ ਖੇਚਲ ਇਸ ਚਿਰਾਕੇ ਸਮੇਂ ਇਸ ਕਾਰਨ ਦਿਤੀ ਹੈ ਕਿਉਂ ਜੋ ਕਲ ਲਾਸਟ ਡੇਟ ਹੈ ਫਾਰਮ ਸਬਮਿਟ ਕਰਨ ਦੀ।"

ਤੇ ਉਹ ਕੇਵਲ "ਹੂੰ" ਕਰਕੇ ਚੁਪ ਕਰ ਰਿਹਾ।

ਇਕ ਦੋ ਮਿੰਟ ਚੁਪ ਛਾਈ ਰਹੀ।

"ਮੁਆਫ ਕਰਨਾ ਉਸ਼ਾ ਜੀ, ਮੈਂ ਕੈਰੇਕਟਰ ਸਰਟੀਫ਼ੀਕੇਟ ਦੇਣੇ ਬੰਦ ਕਰ ਦਿਤੇ ਹਨ" ਆਖੀਰ ਉਹ ਬੜੀ ਕਠਨਤਾ ਨਾਲ ਇਤਨਾ ਕੁਝ ਕਹਿ ਸਕਿਆ।

ਉਸ਼ਾ ਜੋ ਸਾਰਾ ਰਸਤਾ ਆਪਣੇ ਭਰਾ ਅਗੇ ਬੇਦੀ ਹੋਰਾਂ ਦੇ ਤਾਰੀਫਾਂ ਦੇ ਪੁਲ ਬਨਦੀ ਆਈ ਸੀ,ਇਹ ਸਾਫ਼ ਇਨਕਾਰ ਸੁਣਕੇ, ਭਰਾ ਦੇ ਸਾਮ੍ਹਣੇ ਬੜੀ ਪੱਚੀ ਪਈ ਤੇ ਬਿਨਾਂ ਕੁਝ ਹੋਰ ਕਹੇ ਭਰਾ ਨਾਲ ਕੋਠੀ ਦੇ ਬਾਹਰਲੇ ਗੇਟ ਵਲ ਟੁਰ ਪਈ।

ਉਹ ਇਕ ਵਾਰੀ ਵੀ ਉਨ੍ਹਾਂ ਨੂੰ ਬੈਠਣ ਲਈ ਨ ਕਹਿ ਸਕਿਆ!

ਉਨ੍ਹਾਂ ਨੂੰ ਨਿਰਾਸ ਵਾਪਸ ਭੇਜਕੇ ਉਹ ਪਛਤਾਇਆ। ਮੈਨੂੰ ਇਨਕਾਰ ਨਹੀਂ ਸੀ ਕਰਨਾ ਚਾਹੀਦਾ। ਇਕ ਨਿਕਾ ਜਿਹਾ ਕੰਮ ਅਜ ਉਸ ਮੈਨੂੰ ਪਹਿਲੀ ਵਾਰੀ ਪਾਇਆ ਸੀ ਪਰ ਮੈਂ ਕੋਈ ਲਿਹਾਜ਼ ਨ ਕਰਦਿਆਂ ਹੋਇਆਂ ਸਾਫ ਇਨਕਾਰ ਕਰ ਦਿਤਾ ਹੈ। ਉਹ ਵਿਚਾਰੀ ਕੀ ਕਹਿੰਦੀ ਹੋਵੇਗੀ ਤੇ ਖਾਸ ਕਰਕੇ ਉਹਦਾ ਭਰਾ ਮੇਰੇ ਬਾਬਤ ਕੀ ਸੋਚਦਾ ਹੋਵੇਗਾ। ਲੋਕੀ ਓਪਰੇ ਆਦਮੀ ਦਾ ਵੀ ਮੂੰਹ ਰਖ ਛਡਦੇ ਨੇ ਪਰ ਮੈਂ ਕਿਤਨਾ ਗਿਰ

ਗਿਆ ਹਾਂ। ਮੇਰੇ ਇਨਕਾਰ ਕਰਨ ਤੇ ਊਸ਼ਾ ਦਾ ਮੂੰਹ ਕਿਤਨਾ ਨਿਕਾ ਜਿਹਾ ਹੋ ਗਿਆ ਸੀ ਤੇ ਉਸ ਦਾ ਜੀਅ ਕੀਤਾ ਕਿ ਉਹ ਉਨ੍ਹਾਂ ਨੂੰ ਵਾਪਸ ਬੁਲਾ ਲਵੇ ਤੇ ਨੌਕਰ ਨੂੰ ਬੁਲਾਇਆ ਵੀ ਪਰ ਫਿਰ ਉਹਨੂੰ ਕੋਈ ਹੋਰ ਕੰਮ ਕਹਿਕੇ ਟਾਲ ਦਿਤਾ। ਉਸ ਮਾਸੂਸ ਕੀਤਾ ਕਿ ਉਸ ਨਾਮੁਰਾਦ ਸ਼ੈਤਾਨੀ ਘਟਨਾ ਨੇ ਉਹਨੂੰ ਹਰ ਤਰਫੋਂ ਗਿਰਾ ਦਿਤਾ ਹੈ ਤੇ ਉਹਨੂੰ ਇਕ ਅਸੱਭਯ ਆਦਮੀ ਵਿੱਚ ਬਦਲ ਦਿਤਾ ਹੈ।

ਜਿਉਂ ਜਿਉਂ ਉਹ ਸੋਚਦਾ ਜਾਂਦਾ, ਉਹਦੀ ਉਪਰਾਮਤਾ ਵਧਦੀ ਜਾਂਦੀ ਤੇ ਆਖਰ ਆਪਣੇ ਮਨ ਨੂੰ ਕੁਝ ਟਿਕਾ ਦੇਣ ਲਈ ਉਸ ਆਪਣੇ ਆਪ ਨੂੰ ਗੁਰਬਾਣੀ ਵਿਚ ਲਾਉਣ ਦੀ ਸੋਚੀ ਤੇ ਰਹਿਰਾਸ ਦਾ ਪਾਠ ਕਰਨ ਲਈ ਉਹ ਕਮਰੇ ਅੰਦਰ ਚਲਾ ਗਿਆ। ਅਜ ਉਸ ਪਾਠ ਬੜੀਆਂ ਸੁਰਾਂ ਲਾ ਲਾਕੇ ਕੀਤਾ ਤੇ ਅਰਦਾਸ ਵੀ ਬੜੀ ਲੰਮੀ ਕੀਤੀ। ਉਂਵ ਤਾਂ ਨੌਕਰ ਅਜ ਖਾਸ ਲਾਈ ਦੇਰੀ ਨੂੰ ਸ਼ਾਇਦ ਮਾਸੂਸ ਨ ਕਰਦਾ ਪਰ ਬਾਹਰ ਬਰਾਂਡੇ'ਚ ਬੈਠੇ ਗੁਰਦਵਾਰੇ ਦੇ ਮੀਤ-ਸਕਤਰ ਦੇ ਘੜੀ ਘੜੀ ਪੁਛਣ ਨਾਲ ਉਹਨੂੰ ਵੀ ਕੁਝ ਅਜਿਹਾ ਹੀ ਮਾਸੂਸ ਹੋਇਆ ਕਿ ਉਹਦਾ ਮਾਲਕ ਪਾਠ ਵਿਚ ਅਜ ਬਹੁਤ ਦੇਰੀ ਲਾ ਰਿਹਾ ਹੈ। ਹੋਰ ਕਈ ਮੈਂਬਰਾਂ ਨੂੰ ਵੀ ਇਸ ਫੌਰਨ ਸਦੀ ਗਈ ਮੀਟਿੰਗ ਦੀ ਇਤਲਾਹ ਦੇਣ ਕਾਰਨ ਮੀਤ-ਸਕੱਤਰ ਮਜਬੂਰਨ ਇਕ ਚਿਟ ਤੇ ਇਹ ਲਿਖਕੇ ਨੌਕਰ ਨੂੰ ਦੇ ਗਿਆ ਕਿ ਅਜ ਇਕ ਬਹੁਤ ਜ਼ਰੂਰੀ ਮੀਟਿੰਗ ਸਦੀ ਗਈ ਹੈ ਤੇ ਇਸ ਜ਼ਰੂਰੀ ਮੀਟਿੰਗ ਦਾ ਉਨ੍ਹਾਂ ਦੀ ਪ੍ਰਧਾਨਗੀ ਹੇਠਾਂ ਹੋਣਾ ਬਹੁਤ ਜ਼ਰੂਰੀ ਹੈ। ਪਤਾ

ਨਹੀਂ ਉਹ ਕਿਤਨਾ ਚਿਰ ਅੰਦਰ ਆਪਣਾ ਪਾਪ ਬਖਸ਼ਾਉਣ ਲਈ ਨਕ ਰਗੜਦਾ ਤੇ ਮੰਨਤਾਂ ਮੰਨਦਾ ਰਿਹਾ।

ਬਾਹਰ ਆਉਣ ਤੇ ਉਸ ਆਪਣੇ ਆਪ ਨੂੰ ਕਾਫੀ ਹੌਲਾ ਫੁਲ ਮਾਸੂਸ ਕੀਤਾ। ਹੁਣ ਉਹਨੂੰ ਕਾਫੀ ਯਕੀਨ ਹੋ ਚੁਕਾ ਸੀ ਕਿ ਲੋਕਾਂ ਦੇ ਪਰਦੇ ਕਜਣ ਹਾਰ ਪ੍ਰਮਾਤਮਾ, ਉਹਦਾ ਪਰਦਾ ਵੀ ਜ਼ਰੂਰ ਕਜੇਗਾ। ਭਾਵੇਂ ਉਹਦਾ ਦਿਲ ਤੇ ਨਹੀਂ ਸੀ ਕਿਤੇ ਬਾਹਰ ਜਾਣ ਦਾ ਪਰ ਮਨ ਨੂੰ ਕਾਫੀ ਟਿਕਾਉ ਆ ਜਾਣ ਕਾਰਨ ਤੇ ਨਾਲੇ ਇਹ ਸੋਚਕੇ ਕਿ ਧਰਮ ਦੇ ਕੰਮ ਵਿਚ ਲੇਸ ਘੇਸੀ ਨਹੀਂ ਕਰਨੀ ਚਾਹੀਦੀ, ਉਸ ਸ਼ੋਫਰ ਨੂੰ ਕਾਰ ਕਢਣ ਲਈ ਆਖਿਆ। ਗੁਰਦਵਾਰੇ ਜਾਕੇ ਵੀ ਉਸ ਮਾਸੂਸਿਆ ਕਿ ਜਿਸ ਗਲ ਤੋਂ ਉਹ ਦੂਰ ਦੂਰ ਨਸਣ ਦੀ ਕਰ ਰਿਹਾ ਹੈ, ਉਹ ਉਹਦੇ ਹੋਰ ਨੇੜੇ ਹੋ ਰਹੀ ਹੈ। ਗੁਰਦਵਾਰੇ ਆਕੇ ਉਹਨੂੰ ਪਤਾ ਲਗਾ ਕਿ ਛੋਟੇ ਗ੍ਰੰਥੀ ਨੇ ਕਿਸੇ ਕੁੜੀ ਨੂੰ ਛੇੜਿਆ ਹੈ ਤੇ ਅਜ ਦਾ ਏਜੰਡਾ ਉਹਨੂੰ ਸਜ਼ਾ ਦੇਣੀ ਤੇ ਉਹਦੀ ਥਾਂ ਕਿਸੇ ਦੂਜੇ ਨੂੰ ਨੀਯਤ ਕਰਨਾ ਹੈ। ਇਹ ਜਾਣਕੇ ਉਹਦੀ ਕੁਝ ਸੁਧਰੀ ਹਾਲਤ ਫੇਰ ਵਿਗੜ ਗਈ। ਬਾਕੀ ਸਾਰੇ ਮੈਂਬਰ ਉਸ ਗ੍ਰੰਥੀ ਵਲ ਕਹਿਰ ਦੀਆਂ ਨਜ਼ਰਾਂ ਨਾਲ ਵੇਖ ਰਹੇ ਸਨ ਪਰ ਪ੍ਰਧਾਨ ਗ੍ਰੰਥੀ ਲਈ ਕਾਫੀ ਹਮਦਰਦੀ ਮਾਸੂਸ ਕਰ ਰਿਹਾ ਸੀ। ਉਹਦਾ ਜੀਅ ਕੀਤਾ ਕਿ ਗ੍ਰੰਥੀ ਨੂੰ ਮੁਆਫੀ ਦੇ ਦਿਤੀ ਜਾਏ ਪਰ ਇਸ ਗਲ ਨੂੰ ਕੇਵਲ ਉਹ ਸੋਚ ਹੀ ਸਕਿਆ, ਜ਼ਬਾਨ ਤੇ ਲਿਆਉਣਾ ਉਹਦੇ ਲਈ ਅਸੰਭਵ ਸੀ। ਲਾਚਾਰੀ ਵਿਚ ਸਾਰਿਆਂ ਨਾਲ ਇਹ ਪਾਸ ਕੀਤਾ ਗਿਆ ਕਿ ਇਸਦੀ ਤਨਖ਼ਾਹ ਜ਼ਬਤ ਕਰਕੇ ਉਹਨੂੰ ਫੌਰਨ ਬਰਖਾਸਤ

ਕਰ ਦਿਤਾ ਜਾਏ ਤੇ ਉਹਦੀ ਥਾਂ ਕਿਸੇ ਹੋਰਨੂੰ ਰਖਿਆ ਜਾਏ। ਸਕਤਰ ਨੇ ਜਦੋਂ ਪ੍ਰਧਾਨ ਨੂੰ ਸੰਬੋਧਨ ਕਰਦਿਆਂ ਇਸ ਗਲ ਤੇ ਜ਼ੋਰ ਦਿਤਾ ਕਿ ਹੁਣ ਕੋਈ ਬਹੁਤ ਉਚੇ ਤੇ ਸੁਚੇ ਕੈਰੇਕਟਰ ਵਾਲਾ ਗ੍ਰੰਥੀ ਰਖਿਆ ਜਾਏ ਤਾਂ ਉਹਨੇ ਮਾਸੂਸ ਕੀਤਾ ਜਿਵੇਂ ਸਕਤਰ ਉਹਦੇ ਅੰਦਰਲੇ ਭੇਦ ਤੋਂ ਜਾਣੂ ਹੋ ਜਾਣ ਕਾਰਨ ਹੀ 'ਕੈਰੇਕਟਰ' ਤੇ ਇਤਨਾ ਜ਼ੋਰ ਦੇ ਰਿਹਾ ਹੈ। ਘਬਰਾਹਟ ਨੇ ਉਹਨੂੰ ਇਤਨਾ ਦਬੋਚ ਲਿਆ ਸੀ ਕਿ ਉਹ ਸਕਤਰ ਦੀ ਤਜਵੀਜ਼ ਬਾਬਤ ਯਤਨ ਕਰਨ ਤੇ ਵੀ ਹਾਂ ਨ ਕਰ ਸਕਿਆ ਤੇ ਚੁਪ ਕਰਕੇ ਸੁਣਦਾ ਰਿਹਾ !

ਸਾਰਾ ਰਾਹ ਉਹ ਸੋਚਦਾ ਆਇਆ ਕਿ ਦੁਨੀਆਂ ਸਾਰੀ ਹੀ ਇਸ ਪਾਪ ਵਿਚ ਧਸੀ ਹੋਈ ਹੈ। ਪਰ ਇਸ ਗ੍ਰੰਥੀ ਨੂੰ ਕੀ, ਇਸ ਸ਼ਹਿਰ ਵਿਚ ਨਹੀਂ ਤਾਂ ਕਿਤੇ ਹੋਰ ਜਾ ਟਿਕੇਗਾ। ਨਿਕੇ ਹਰ ਗਲ ਵਿਚ ਫਾਇਦੇ ਵਿਚ ਰਹਿੰਦੇ ਹਨ। ਨਿਕਿਆਂ ਦਾ ਪਾਪ ਨਿਕਾ ਸਮਝਿਆ ਜਾਂਦਾ ਹੈ। ਪਰ ਵਡਿਆਂ ਵਲੋਂ ਕੀਤਾ ਗਿਆ ਉਹੋ ਪਾਪ ਵਡਾ ਰੂਪ ਧਾਰਦਿਆਂ ਧਾਰਦਿਆਂ ਪਹਾੜ ਜਿਡਾ ਵਖਾਈ ਦਿੰਦਾ ਹੈ ਤੇ ਹਜ਼ਾਰਾਂ ਯਤਨ ਕਰਨ ਤੇ ਵੀ ਲਕੋਇਆ ਨਹੀਂ ਜਾ ਸਕਦਾ।

ਉਹਨੂੰ ਪਤਾ ਹੀ ਨ ਲਗ ਸਕਿਆ ਕਿ ਕਿਸ ਵੇਲੇ ਕਾਰ ਘੂੰ ਘੂੰ ਕਰਦੀ ਸਾਰਾ ਰਸਤਾ ਲੰਘ ਆਈ ਹੈ, ਤੇ ਹੁਣ ਕੋਠੀ ਦੇ ਵਡੇ ਗੇਟ ਕੋਲ ਸ਼ਾਂਤ ਖੜੀ ਹੈ।



# ਲਾਲਾਂ

ਬਰਖੁਰਦਾਰੋ ਨੂੰ ਹਾਲਾਂ ਤਕ ਨਹੀਂ ਸੀ ਪਤਾ ਕਿ ਉਹਨੂੰ ਮੀਰਾਂ ਜ਼ਿਮੀਦਾਰ ਦੇ ਘਰ ਕੰਮ ਕਰਦਿਆਂ ਕਿੰਨੇ ਵਰ੍ਹੇ ਹੋ ਗਏ ਸਨ। ਉਹ ਤਾਂ ਹਰ ਵੇਲੇ ਲਾਲਾਂ ਗਾਂ ਦੇ ਨਿਕੇ ਨਿਕੇ ਕੂਲੇ ਸਿੰਗਾਂ, ਲੰਮੀ ਸੁਹਣੀ ਬਥੀ ਅਤੇ ਲਾਲ ਲਾਲ ਬੈਠੇ ਮਖਮਲੀ ਵਾਲਾਂ ਨੂੰ ਤਕ ਤਕ ਕੇ ਹੀ ਖੁਸ਼ ਹੁੰਦਾ ਰਹਿੰਦਾ। ਉਹ ਇੰਝ ਮਾਸੂਸ ਕਰਦਾ ਜਿਵੇਂ ਉਹਦਾ ਲਾਲਾਂ ਨਾਲ ਪਿਆਰ ਧੁਰ ਦਰਗਾਹੋਂ ਹੀ ਪਿਆ ਹੈ ਅਤੇ ਉਨ੍ਹਾਂ ਦਾ ਇਕ ਦੂਜੇ ਤੋਂ ਬਿਨਾਂ

ਜੀਉਣਾ ਕਠਨ ਹੀ ਨਹੀਂ ਸਗੋਂ ਅਸੰਭਵ ਹੈ। ਬਰਖੁਰਦਾਰਾ ਪਹਿਲੇ ਪਹਿਲ ਤਾਂ ਆਪਣੇ ਆਪ ਨੂੰ ਇਸੇ ਘਰ ਦਾ ਜੀਅ ਸਮਝਦਾ ਸੀ ਪਰ ਮੀਰਾਂ ਦੀ ਵਹੁਟੀ ਦੇ ਪੁਤਰ ਕਰੀਮ ਅਤੇ ਇਹਦੇ ਨਾਲ ਕੀਤੇ ਜਾਂਦੇ ਸਲੂਕ ਨੇ ਉਹਦੇ ਮਨ ਵਿਚ ਹੌਲੀ ਹੌਲੀ ਇਹ ਦ੍ਰਿੜ ਕਰਾ ਦਿਤਾ ਸੀ ਕਿ ਉਹ ਇਨ੍ਹਾਂ ਦੇ ਘਰ ਦਾ ਕੇਵਲ ਇਕ ਨੌਕਰ ਹੀ ਹੈ। ਕਰੀਮ ਨੂੰ ਤਾਂ ਮਾਂ ਸਵੇਰੇ ਸਵੇਰੇ ਦਹੀਂ ਨਾਲ ਪਰਾਂਠੇ ਖਲਾ ਕੇ ਸਕੂਲ ਪੜ੍ਹਨ ਭੇਜ ਦਿੰਦੀ ਪਰ ਬਰਖੁਰਦਾਰਾ ਰਾਤ ਦੀ ਬਹੀ ਰੋਟੀ ਲੱਸੀ ਦੇ ਕਟੋਰੇ ਨਾਲ ਅੰਦਰ ਲੰਘਾ ਡੰਗਰਾਂ ਨੂੰ ਖੋਲ੍ਹ ਕੇ ਸਵੇਰੇ ਸਵੇਰੇ ਹੀ ਬੰਨ੍ਹੇ ਬੈਰੇ ਵਲ ਚਲਾ ਜਾਂਦਾ। ਉਹਨੂੰ ਇਹ ਵੀ ਪਤਾ ਲੱਗਿਆਂ ਥੋੜਾ ਚਿਰ ਹੀ ਹੋਇਆ ਸੀ ਕਿ ਮੀਰਾਂ ਤਿੰਨ ਰੁਪਏ ਮਹੀਨੇ ਦੇ ਹਿਸਾਬ ਨਾਲ ਉਹਦੀ ਤਨਖਾਹ ਆਪਣੇ ਕੋਲ ਜਮ੍ਹਾਂ ਕਰੀ ਜਾ ਰਿਹਾ ਹੈ। ਅਤੇ ਹੁਣ ਉਹਦੇ ਰੁਪਏ ਸੌ ਤੋਂ ਉਪਰ ਹੋ ਚੁਕੇ ਸਨ।

ਬਰਖੁਰਦਾਰਾ ਵੀ ਉਨ੍ਹਾਂ ਪੁਤਰਾਂ ਵਾਂਗ ਸੀ, ਜਿਨ੍ਹਾਂ ਨੂੰ ਮਾਪੇ ਜੰਮ ਤਾਂ ਦਿੰਦੇ ਹਨ ਪਰ ਉਨ੍ਹਾਂ ਦੀ ਯੋਗ ਪਾਲਨਾ ਕਰਨੀ ਆਪਣਾ ਫਰਜ਼ ਨਹੀਂ ਸਮਝਦੇ। ਉਹਨੂੰ ਇਥੇ ਆਏ ਸਾਰੇ ਸਮੇਂ ਵਿਚ ਕੇਵਲ ਇਕ ਵਾਰੀ ਹੀ ਉਹਦਾ ਪਿਓ ਮਿਲਣ ਆਇਆ ਸੀ। ਉਹਦੇ ਪਿਓ ਦੇ ਜਾਣ ਪਿਛੋਂ ਮੀਰਾਂ ਬਰਖੁਰਦਾਰੇ ਨੂੰ ਸਾਰੀ ਗਲ ਸੁਣਾਈ ਕਿ ਕਿਵੇਂ ਜਦੋਂ ਇਕ ਵਾਰੀ ਉਹ ਉਨ੍ਹਾਂ ਦੇ ਪਿੰਡ ਕਾਲਸੇ ਗਿਆ ਸੀ ਤਾਂ ਉਹਦੇ ਪਿਓ ਦੇ ਘੜੀ ਘੜੀ ਆਖਣ ਤੇ ਉਹ ਬਰਖੁਰਦਾਰੇ ਨੂੰ ਘਰ ਲੈ ਆਇਆ ਸੀ ਅਤੇ ਕਿਵੇਂ ਉਹਦੇ ਪਿਓ ਨੇ ਇਹ ਆਖਕੇ ਬਰਖੁਰਦਾਰੇ ਨੂੰ

ਸਕੂਲੋਂ ਚੌਥੀ ਜਮਾਤ ਤੋਂ ਹੀ ਉਠਾ ਲਿਆ ਸੀ "ਕੇਹ ਕਰਸੀ ਚੌਧਰੀ ਬਰਖੁਰਦਾਰਾ ਪੜ੍ਹੀ ਕੇ। ਅਸਾਂ ਲੋਕਾਂ ਕੋਈ ਨੌਕਰੀ ਕਰਣੀ ਵੇ। ਜ਼ਮਦਾਰਾਂ ਨੇ ਪੁਤਰ ਜ਼ਮਦਾਰ ਰਹਿਣੇ ਨੁ ਭਾਵੇਂ ਉਹ ਬੀ. ਆ ਵੀ ਕੀਆਂ ਨਾ ਪੜ੍ਹੀ ਗਛਣ। ਨਾਲੇ ਹਿਨ੍ਹਾਂ ਹਸਕੂਲਾਂ ਨੀਆਂ ਬਫ਼ਜ਼ੂਲ ਜਹੀਆਂ ਪੜ੍ਹਾਈਆਂ ਜਾਤਕਾਂ ਕੀ ਮਾੜਾ ਕਰੀ ਸਟਣੀਆ ਨੁ।" ਤੇ ਉਹ ਉਸੇ ਦਿਨ ਬਰਖੁਰਦਾਰੇ ਨੂੰ ਨਾਲ ਲੈ ਆਇਆ ਸੀ।

ਡੰਗਰਾਂ ਨੂੰ ਬੰਨ੍ਹੇ ਮੇਰੇ ਵਲ ਲੈ ਜਾਣ ਵੇਲੇ ਉਹ ਲਾਲਾਂ ਨੂੰ ਸਭ ਤੋਂ ਅਗੇ ਅਗੇ ਟੋਰਦਾ। ਜਦੋਂ ਕਦੀ ਉਹ ਪਿਸ਼ਾਬ ਜਾਂ ਪਾਹ ਕਰਨ ਲਈ ਖਲੋ ਜਾਂਦੀ ਤਾਂ ਉਹ ਸਾਰੇ ਡੰਗਰਾਂ ਨੂੰ ਡਕ ਲੈਂਦਾ ਅਤੇ ਉਦੋਂ ਤਕ ਨਾ ਟੋਰਦਾ ਜਦੋਂ ਤਕ ਉਹ ਆਪਣੀ ਮਰਜ਼ੀ ਨਾਲ ਨਾ ਟੁਰਦੀ। ਬਰਖੁਰਦਾਰਾ ਬਾਕੀਆ ਡੰਗਰਾਂ ਨੂੰ ਭਾਵੇਂ ਉਹ ਲਖ ਲਖ ਗੰਦੀਆਂ ਗਾਲ੍ਹਾਂ ਕਢਦਾ ਤੇ ਕਈ ਵਾਰੀ ਮਾਰ ਮਾਰ ਕੇ ਸਲਾਟਾਂ ਪਾ ਛਡਦਾ ਪਰ ਲਾਲਾਂ ਦੇ ਤੰਗ ਕਰਨ ਤੇ ਵੀ ਉਹਦੇ ਵਲ ਨ ਤਾਂ ਉਹਦਾ ਹਥ ਉਠਦਾ ਅਤੇ ਨ ਹੀ ਉਹਦੇ ਮੂੰਹੋਂ ਕੋਈ ਗ੍ਹਾਲ ਨਿਕਲ ਸਕਦੀ। ਇਕ ਵਾਰੀ ਜਦੋਂ ਉਹਦੇ ਮੂੰਹੋਂ ਗਲਤੀ ਨਾਲ ਲਾਲਾਂ ਨੂੰ ਗ੍ਹਾਲ ਨਿਕਲ ਗਈ ਸੀ ਤਾਂ ਉਸ ਉਹਦੇ ਅਗੇ ਨੀਸਾਂ ਕਢੀਆਂ ਸਨ। "ਅਲਾ ਪਾਕ ਨੀ ਕਸਮੇਂ ਮੈਂ ਸਮਝਿਆ ਇਆ ਜੇ ਹਿਹ ਸੂਤੇ ਖਲੋਤੀ ਅਹੀ ਐ, ਮੈਂਢੀ ਜੀਭ ਜੇ ਤੁਧੀ ਗਾਲ ਕਢੇ ਤੇ ਛਿਕੀ ਕੈ ਬਾਹਰ ਨ ਕਢੀ ਸਟਾਂ ਸੁ।"ਅਤੇ ਇਹ ਆਖਕੇ ਉਸ ਲਾਲਾਂ ਕੋਲੋਂ ਇੰਝ ਮੁਆਫ਼ੀ ਮੰਗੀ ਜਿਵੇਂ ਉਸ ਵਡਾ ਪਾਪ ਕਰ ਦਿਤਾ ਹੁੰਦਾ ਹੈ।

ਉਹ ਸਾਰਾ ਦਿਨ ਲਾਲਾਂ ਦਾ ਖਾਸ ਖਿਆਲ ਰਖਦਾ। ਹੋਰ ਡੰਗਰ ਭਾਵੇਂ ਚਰਨ ਤੇ ਭਾਵੇਂ ਨ ਪਰ ਬਰਖੁਰਦਾਰਾ ਲਾਲਾਂ ਨੂੰ ਉਥੇ ਚਰਾਂਦਾ ਜਿਥੇ ਸਾਵਾ ਕਚੂਚ ਘਾਹ ਕਿਸੇ ਅਣਛੋਹ ਜੋਬਨ ਮਤੀ ਮੁਟਿਆਰ ਵਾਂਗ ਹਿਕ ਹੁਭਾਰੀ ਖਲੋਤਾ ਹੁੰਦਾ। ਜਦੋਂ ਸਾਵੇ ਕਚੂਚ ਘਾਹ ਨਾਲ ਲਾਲਾਂ ਦਾ ਮੂੰਹ ਭਰ ਜਾਂਦਾ ਤਾਂ ਉਹ ਬੜਾ ਖੁਸ਼ ਹੁੰਦਾ। ਘਾਹ ਘਟ ਜਾਣ ਵਾਲੇ ਦਿਨਾਂ ਵਿਚ ਉਹ ਵੰਦੀਆਂ ਤੋਂ ਉਹਦੇ ਲਈ ਦਰ੍ਹੇੜਾਂ ਪੁਟਦਾ ਫਿਰਦਾ। "ਰਜੀ ਕੈ ਖਾਹੀ ਘਿੰਨੂ ਮੁਾੜੋਇ ਲਾਲੋ। ਹੋਰਾਂ ਕੀ ਕਿਸ਼ ਲਭੇ ਨ ਲਭੇ ਮੈਂ ਤੁਘੀ ਨੈ ਰਜਾਣਾ ਹੋਇਆ ਨਾ। ਕੁਧਰੈ ਹੋ ਨਾ ਪਈ ਆਖੈਂ ਜੈ ਮਿੰਗੀ ਬਾਹਰ ਆਂਣੀ ਕੈ ਵੀ ਭੁਖੀ ਮੋੜੀ ਖੜਨੈ," ਉਹ ਕਈ ਵਾਰੀ ਲਾਲਾਂ ਅਗੇ ਘਾਹ ਦਾ ਢੇਰ ਲਾਉਂਦਿਆਂ ਬੁੜਬੁੜਾਉਂਦਾ।

ਸ਼ਾਮੀਂ ਵਾਪਸ ਆਣ ਤੇ ਉਹ ਸਾਰਿਆਂ ਤੋਂ ਪਹਿਲਾਂ ਗਤਾਵਾ ਲਾਲਾਂ ਨੂੰ ਹੀ ਪਾਉਂਦਾ, ਉਹਦੇ ਲਈ ਭੋਹ ਦਾ ਇਕ ਇਕ ਇਕ ਤੀਲਾ ਚੁਣਦਾ ਅਤੇ ਛਾਣਨੇ ਵਿਚ ਘੜੀ ਘੜੀ ਛਾਣਦਾ ਤਾਂ ਜੋ ਉਹਦੇ ਗਤਾਵੇ ਵਿਚ ਕੋਈ ਗੀਟਾ ਜਾਂ ਮਿਟੀ ਨ ਰਹਿ ਜਾਵੇ। ਦਾਣਾ ਵੀ ਉਹ ਉਹਨੂੰ ਸਭ ਤੋਂ ਜ਼ਿਆਦਾ ਪਾਉਂਦਾ ਭਾਵੇਂ ਉਹਨੂੰ ਮੀਰਾਂ ਨੇ ਕਈ ਵਾਰੀ ਆਖਿਆ ਸੀ, "ਬਰਖੁਰਦਾਰਾ ਢਾਂਦਾਂ ਕੀ ਦਾਣਾ ਬਹੂੰ ਬਾਹਿਆ ਕਰ ਜਿਨ੍ਹਾਂ ਨਰਾਂ ਹਰ ਬੜੈ ਬੜੈ ਕੰਮ ਕਰਣੈ ਹੋਣੈ ਨੁ। ਹਿਨ੍ਹਾਂ ਗਾਈਆਂ ਕੀ ਕਹਿ ਖਲਾਣਾ ਹੋਇਆ ਜੇਹੜੀਆਂ ਤ੍ਰੀਮਤਾਂ ਆਗਣ ਜਮਣੈ ਬਗੈਰ ਥਿਹੜੇ 'ਚੂੰ ਹੀ ਨਹੀਂ ਹਲੀ ਸਕਣੀਆਂ।"

ਇਹ ਲਫ਼ਜ਼ ਸੁਣਕੇ ਮੀਰਾਂ ਦੀ ਜ਼ਨਾਨੀ ਨੂੰ ਆਪਣ ਤ੍ਰੀਮਤਪੁਣੇ ਤੇ ਹਮਲਾ ਹੋਇਆ ਸਮਝਕੇ ਝਟ ਬੋਲ ਪੈਂਦੀ, "ਜਿਹੜੇ ਮਰਦ ਲਲੂਰ ਲਾਣੇ ਨੇ ਉਹ ਅਸਾਂ ਤੋਂ ਭੁਲੈ ਹੋਏ ਨਹੀਂ। ਤ੍ਰੀਮਤਾਂ ਨ ਹਦਣ ਹਰ ਤੇ ਮਰਦ ਜਮਣ ਕੁਥੂ ਹਰ। ਬਾਹ ਵੈ ਬਰਖੁਰਦਾਰਾ ਗਾਈਆਂ ਕੀ ਟਾਜਵਾਂ ਵਾਲਾ, ਹਿਹ ਤੈ ਹਿੰਝ ਹੀ ਬਾਲਾ ਰਹਿਣਾ।" ਅਤੇ ਇਸ ਤਰ੍ਹਾਂ ਬਰਖੁਰਦਾਰੇ ਨੂੰ ਉਹਨੂੰ ਟਾਜਵਾਂ ਵਾਲਾ ਖਲਾਉਣ ਦਾ ਬਹਾਨਾ ਮਿਲ ਜਾਂਦਾ। ਉਂਜ ਵੀ ਬਰਖੁਰਦਾਰਾ ਕਈ ਵਾਰੀ ਮਾਸੂਸ ਕਰਦਾ ਕਿ ਉਹਦੇ ਕੋਲੋਂ ਮਾਦੀ ਨਸਲ ਨਾਲ ਬੇਇਨਸਾਫ਼ੀ ਨਹੀਂ ਹੋ ਸਕਦੀ। ਇਸੇ ਕਾਰਨ ਕਰਕੇ ਹੀ ਤੇ ਉਹ ਮੀਰਾਂ ਦੀ ਜ਼ਨਾਨੀ ਦੇ ਮਰਦਪੁਣੇ ਤੇ ਹਮਲਾ ਕਰਨ ਦੇ ਬਾਵਜੂਦ ਵੀ ਹਰ ਵਾਰੀ ਉਹਦਾ ਹੀ ਧੜਾ ਕਰਦਾ ਸੀ।

ਲਾਲਾਂ ਦੀ ਨਥ ਦੀ ਰਸੀ ਇਤਨੀ ਗਲ ਗਈ ਕਿ ਉਹਦੇ ਜ਼ਰਾ ਕੁਝ ਛਿਕਣ ਤੇ ਹੀ ਉਹ ਟੁਟ ਗਈ। ਮੀਰਾਂ ਕਿਧਰੇ ਵਾਂਢੇ ਗਿਆ ਹੋਇਆ ਸੀ ਇਸ ਲਈ ਪੰਜ ਛੇ ਦਿਨ ਉਹਨੂੰ ਨਥ ਨ ਪੈ ਸਕੀ। ਆਜ਼ਾਦ ਹੋਏ ਪੰਛੀ ਵਾਂਗ ਲਾਲਾਂ ਬਰਖੁਦਾਰੇ ਨੂੰ ਬੜਾ ਸਤਾਉਂਦੀ ਪਰ ਫਿਰ ਵੀ ਉਹ ਤੰਗ ਨ ਪੈਂਦਾ ਸਗੋਂ ਹਸ ਕੇ ਕਹਿੰਦਾ—"ਕਰੀ ਘਿਨ ਖਰਮਸਤੀਆਂ ਰਜੀ ਰਜੀ ਕੈ, ਫਿਰ ਤੁਘੀ ਕੁਸ ਕਰਣ ਦੇਣੀਆਂ ਨੁ।"

ਮੀਰਾਂ ਪੰਜ ਸਤ ਦਿਨ ਲਾਕੇ ਘਰ ਮੁੜਿਆ। ਅਜ ਕਲ ਨਥ ਪਾਉਂਦਿਆਂ ਪਾਉਂਦਿਆਂ ਇਕ ਦੋ ਦਿਨ ਹੋਰ

ਗੁਜ਼ਰ ਗਏ। ਅਖੀਰ ਮੀਰਾਂ ਲਾਲਾਂ ਨੂੰ ਨਥ ਪਾਉਣੀ ਚਾਹੀ ਪਰ ਬਰਖੁਰਦਾਰੇ ਦੇ ਰਾਜਵੇਂ ਦਾਣੇ ਨਾਲ ਮਸਤੀ ਲਾਲਾਂ ਬੂਥੀ ਨੂੰ ਹਥ ਨਾ ਲਾਉਣ ਦਿਤਾ। ਮੀਰਾਂ ਨੇ ਹਾਰ ਕੇ ਬਰਖੁਰਦਾਰੇ ਨੂੰ ਦੀਨੇ ਤੇਲੀ ਤੇ ਜਹਾਨੇ ਮਸੱਲੀਏ ਵਲ ਭੇਜਿਆ। ਉਨ੍ਹਾਂ ਵੀ ਆਕੇ ਬੜੇ ਦਾਅ ਪੇਚ ਕੀਤੇ ਪਰ ਲਾਲਾਂ ਨੂੰ ਕੋਈ ਵੀ ਕਾਬੂ ਨਾ ਕਰ ਸਕਿਆ। ਅਖੀਰ ਲਾਲਾਂ ਨੂੰ ਤਿੰਨਾਂ ਜਣਿਆਂ ਬੂਢੀ ਜੰਡੀ ਨਾਲ ਜਾ ਬੱਧਾ। ਬੱਧੀ ਲਾਲਾਂ ਤਰਸਭਰੀ ਨਜ਼ਰ ਨਾਲ ਬਰਖੁਰਦਾਰੇ ਵਲ ਤਕਿਆ ਅਤੇ ਬਰਖੁਰਦਾਰੇ ਇੰਝ ਮਾਸੂਸ ਕੀਤਾ ਜਿਵੇਂ ਉਹ ਆਖ ਰਹੀ ਹੋਵੇ ਕਿ ਮੈਨੂੰ ਤੂੰ ਇਨ੍ਹਾਂ ਤਿੰਨਾਂ ਵਹਿਸ਼ੀਆਂ ਤੇ ਜ਼ਾਲਮਾਂ ਤੋਂ ਛੁਟਕਾਰਾ ਕਿਉਂ ਨਹੀਂ ਦੁਆਉਂਦਾ? ਤੂੰ ਬਿਟ ਬਿਟ ਕੀ ਤਕ ਰਿਹਾ ਏਂ? ਬਰਖੁਰਦਾਰਾ ਇੰਝ ਬੇ-ਬਸ ਕੀਤੀ ਲਾਲਾਂ ਦੀਆਂ ਚੁਪ-ਵਿਲਕਣੀਆਂ ਹੋਰ ਨਾ ਸੁਣ ਸਕਿਆ ਅਤੇ ਆਪਣੀ ਮਜਬੂਰੀ ਮੁੰਡੀ ਨੀਵੀਂ ਕਰਕੇ ਦਸੀ। ਅਖੀਰ ਤਰਾੜ ਵਰਗੇ ਦੀਨੇ ਤੇਲੀਏ ਮਿਲ ਦੁਕੀਆਂ ਨਾਸਾਂ ਵਿਚ ਜ਼ੋਰ ਦਾ ਸੂਹਾ ਖਬੋਇਆ; ਖੂਨ ਦੇ ਫੁਹਾਰੇ ਨਿਕਲ ਪਏ, ਦੀਨੇ ਦਾ ਸਾਰਾ ਹਥ ਖੂਨ ਖੂਨ ਹੋ ਗਿਆ ਅਤੇ ਲਾਲਾਂ ਦੀ ਕਾਲੀ ਬੂਥੀ ਦਾ ਰੰਗ ਲਾਲ ਸੁਰਖ ਹੋ ਗਿਆ। ਲਾਲਾਂ ਦੇ ਹੂੰਕਾਰਨ ਨਾਲ ਖੂਨ ਦੀਆਂ ਕੁਝ ਛਿਟਾਂ ਦੀਨੇ ਦੀ ਕਮੀਜ਼ ਤੇ ਵੀ ਜਾ ਪਈਆਂ। ਬਰਖੁਰਦਾਰਾ, ਚੋਰੀ ਦਾਣਾ ਖਲਾਨ ਨਾਲ ਲਾਲਾਂ ਦੇ ਵਧਾਏ ਗਏ ਖੂਨ ਨੂੰ ਇੰਝ ਵਿਅਰਥ ਡੁਲ੍ਹਦਾ ਨ ਵੇਖ ਸਕਿਆ ਇਸ ਲਈ ਉਹ ਉਥੋਂ ਚਲਾ ਗਿਆ। ਜਦੋਂ ਉਸ ਲਾਡਲੀ ਲਾਲਾਂ ਨੂੰ ਨਵੀਂ ਨਥ ਪਈ ਕਿਲੇ ਤੇ ਬੱਧਾ ਵੇਖਿਆ ਤਾਂ ਉਸ ਇੰਝ ਮਾਸੂਸ ਕੀਤਾ ਜਿਵੇਂ ਉਹ ਮੋਟੇ ਵਟਾਂ ਵਾਲਾ

ਬੈਂਤ ਦਾ ਰਸਾ ਲਾਲਾਂ ਦੀ ਬੂਥੀ ਵਿਚ ਨਹੀਂ ਸਗੋਂ ਉਹਦੇ ਆਪਣੇ ਨਕ ਵਿਚ ਰਗੜ ਰਗੜ ਕਰ ਰਿਹਾ ਹੈ। ਉਹਦੇ ਅੰਦਰ ਕੋਈ ਚੀਸ ਉਠੀ। ਉਹ ਸਾਰਾ ਕੰਬ ਗਿਆ !!

ਪਿੰਡ ਦੇ ਬਾਕੀ ਦੇ ਚਰਵਾਹੇ ਬਰਖੁਰਦਾਰੇ ਨਾਲ ਟਿਚਕਰਾਂ ਕਰਦੇ ਜਦੋਂ ਉਹ ਬਰਖੁਰਦਾਰੇ ਨੂੰ ਲਾਲਾਂ ਨਾਲ ਪਲੰਮਦਿਆਂ ਅਤੇ ਝੱਲ ਵਲੱਲੀਆਂ ਗਲਾਂ ਕਰਦਿਆਂ ਵੇਖਦੇ। ਉਹ ਸਾਰੇ ਹੈਰਾਨ ਹੁੰਦੇ ਕਿ ਜਟ ਹਮੇਸ਼ਾਂ ਦਾਂਦਾਂ ਜਾਂ ਬਛਿਆਂ ਨਾਲ ਪਿਆਰ ਕਰਦੇ ਆਏ ਹਨ ਪਰ ਬਰਖੁਰਦਾਰਾ ਉਨ੍ਹਾਂ ਸਾਰਿਆਂ ਤੋਂ ਉਲਟ ਇਕ ਗਾਂ ਨੂੰ ਹੀ ਸਭ ਕੁਝ ਸਮਝਦਾ ਸੀ। ਬਰਖੁਰਦਾਰਾ ਜਾਣਦਾ ਸੀ ਕਿ ਲੋਕਾਂ ਨੂੰ ਉਹਦਾ ਲਾਲਾਂ ਨਾਲ ਪਿਆਰ ਤਕ ਨਹੀਂ ਸਖਾਉਂਦਾ। ਉਹ ਕਈ ਵਾਰੀ ਆਖਦਾ "ਦਾਂਦਾਂ ਨਾਲ ਤੇ ਸਾਰਿਆਂ ਨੇ ਹੀ ਜੋੜ ਹਵਣੈ ਪਰ ਗਾਈਆਂ ਨਾਲ ਕੁਸੈ ਕੁਸੈ ਨਾ। ਹਿਹ ਜ਼ੂੀਮਤਾਂ ਅੰਗਣ ਬੜੀਆਂ ਨਾਬੁਕ ਹਵਣੀਆਂ ਨੁ ਤੇ ਮਾੜੇ ਕੋਲੂੰ ਨਹੀਂ ਹੁੰਨ੍ਹਾਂ ਤਖਰ ਜਿਹਾ ਦਾਂਦਾਂ ਨਾਲ ਜੋੜ ਵਹੀ ਸਕਣਾ।" ਓਹਨੂੰ ਕਈਆਂ ਵਲੋਂ ਕੀਤੀਆਂ ਟਿਚਕਰਾਂ ਯਾਦ ਸਨ ਪਰ ਅਸਲਮੇਂ ਦਾ ਕੀਤਾ ਮਖੌਲ ਉਹ ਕਦੀ ਵੀ ਨਹੀਂ ਸੀ ਭੁਲ ਸਕਦਾ ਜਦੋਂ ਉਸ ਮਸਤੂ ਦੇ ਆਖਣ ਤੇ, ਕਿ ਬਰਖੁਰਦਾਰੇ ਦਾ ਲਾਲਾਂ ਨਾਲ ਬੜਾ ਜੋੜ ਹੈ, ਆਖਿਆ ਸੀ, "ਜੋੜ ਤੇ ਹੁਸਨਾ ਲਾਲੋ ਨਾਲ ਆਪੇ ਹਵਣਾ ਹੋਇਆ ਨਾ ਮਸਤੂ ਜੋ ਹੁਹ ਹੀ ਤੇਂ ਸਰਦੀਆਂ 'ਚ ਔਖੇ' ਲੇ ਹੁਸਨੇ ਕੰਮ ਅਸ਼ਣੀ ਐਂ।" ਅਤੇ ਇਹ ਆਖ ਉਹ ਹਸ ਪਿਆ ਸੀ ਤੇ

ਬਰਖੁਰਦਾਰ ਇਸ ਮੇਹਣੇ ਨੂੰ ਸੁਣ ਕੇ ਵੀ ਅਨਸੁਣਿਆਂ ਕਰ ਅਗੇ ਲੰਘ ਗਿਆ ਸੀ।

ਜਦੋਂ ਉਹ ਕੁਝ ਮੁੰਡਿਆਂ ਨਾਲ ਬਰੀ ਦੇ ਮੇਲੇ ਤੇ ਨੂਰ ਪੁਰ ਗਿਆ ਤਾਂ ਬਰੀ ਦੀਆਂ ਗਾਨੀਆਂ ਵੇਖਣ ਸਾਰ ਹੀ ਉਹਨੂੰ ਲਾਲਾਂ ਨੂੰ ਸਜਾਉਣ ਦਾ ਖਿਆਲ ਆਇਆ। ਸਾਰੀ ਰਾਤ ਉਹ ਬਨਾਵਟੀ ਪਰੀਆਂ ਨੂੰ ਗੈਸਾਂ ਦੀ ਰੋਸ਼ਨੀ ਵਿਚ ਛੁੱਤਕ ਛੁੱਤਕ ਕਰਦਾ ਵੇਖਦਾ ਅਤੇ ਸੁਫਨੇ ਬਣਾਉਂਦਾ ਰਿਹਾ। ਅਜ ਉਸ ਆਪਣੇ ਨਿਕੇ ਪਰ ਸਾਰੇ ਜੀਵਨ ਵਿਚ ਪਹਿਲੀ ਵਾਰੀ ਬਣੀਆਂ ਬਣੀਆਂ ਬਰੀ ਦੀਆਂ ਖੁਮਰੀਆਂ ਵੇਖੀਆਂ ਸਨ। ਸਵੇਰੇ ਟੁਰਨ ਵੇਲੇ ਕਿਸੇ ਸਾਹਨੇ ਲਈ ਘੁੰਗਰੂ ਲਏ ਕਿਸੇ ਸਾਈਕਲ ਸਜਾਉਣ ਲਈ ਸ਼ੀਸ਼ਾ ਲਿਆ, ਕਿਸੇ ਭੈਣ ਭਰਾਵਾਂ ਲਈ ਕੁਝ ਖਡੌਣੇ ਲਏ ਪਰ ਬਰਖੁਰਦਾਰੇ ਬਰੀ ਦੀਆਂ ਗਾਨੀਆਂ ਦਾ ਭਾ ਪੁਛਿਆ। "ਤੂੰ ਕੇਹ ਕਰਸੇਂ ਹਿਨ੍ਹਾਂ ਕੀ ਬਰਖੁਰਦਾਰਿਆ ?" ਯਕੂਬੇ ਮਸਖਰੀ ਕਰਕੇ ਪੁਛਿਆ।

"ਆਪਣੀ ਤ੍ਰੀਮਤਾਂ ਨੇ ਗਲੇ 'ਚ ਬਾਹਸੀ ਹੋਰ ਕੇਹ ਕਰਸੀ।" ਮਾਖੂ ਝੱਟ ਬੋਲਿਆ।

"ਹਿਸਨੀ ਕਿਹੜੀ ਤ੍ਰੀਮਤ ਵੇ ?" ਯਕੂਬੇ ਮਸ਼ਟ ਮਾਰ ਕੇ ਪੁਛਿਆ।

"ਲਾਲਾਂ ਹੋਰ ਕਿਹੜੀ।' ਤੇ ਸਭ ਖਿਚਕਿਲੀ ਪਾ ਹਸ

ਹਸ ਪਏ। ਬਰਖੁਰਦਾਰਾ ਇਹ ਸੁਣਕੇ ਝੱਟ ਭਾਂਪ ਗਿਆ ਕਿ ਇਹ ਸਭ ਸ਼ਰਾਰਤ ਅਸਲਮੇਂ ਦੀ ਹੈ ਜਿਸ ਇਹ ਬੇਬੁਨਿਆਦ ਗਲ ਸਾਰਿਆਂ ਅਗੇ ਉਘਾ ਦਿਤੀ ਸੀ। ਪਰ ਉਹ ਜ਼ਰਾ ਝਿਥਾ ਨਾ ਪਿਆ ਅਤੇ ਅਠਾਨੀ ਦੇ ਕੇ ਝਟ ਚਾਰ ਗਾਨੀਆਂ ਖਰੀਦ ਲਈਆਂ। ਉਹ ਸਾਰਾ ਰਾਹ ਸੁਫਨੇ ਬਣਾਂਦਾ ਰਿਹਾ। ਉਸ ਸੋਚਿਆ ਲਾਲਾਂ ਗ਼ਾਨੀਆਂ ਨਾਲ ਚੰਨ-ਚਾਨਣੀ ਵਿਚ,ਗਹਿਣਿਆਂ ਨਾਲ ਪਰੋਤੀਆਂ ਉਨ੍ਹਾਂ ਬਰੀ ਦੀਆਂ ਖੁਮਰੀਆਂ ਵਾਂਗ ਹੀ ਚਮਕੇਗੀ।

ਮੇਲੇ ਤੋਂ ਕਈ ਤਰਾਂ ਦਾ ਧਕੜ ਬਕੜ ਖਾਣ ਕਰਕੇ, ਬਰਖੁਰਦਾਰੇ ਨੂੰ ਪਿੰਡ ਅਪੜਦਿਆਂ ਦੂਜੇ ਦਿਨ ਹੀ ਬੁਖਾਰ ਨੇ ਆ ਢੰਗਿਆ। ਬੁਖਾਰ ਵੀ ਇਤਨੇ ਜ਼ੋਰ ਦਾ ਹੋਇਆ ਕਿ ਰਹੇ ਨਾਮ ਸਾਈਂ ਦਾ। ਮੀਰਾਂ ਅਸਲਮੇਂ ਨੂੰ, ਉਸ ਦਿਨ ਲਈ, ਡੰਗਰ ਬਾਹਰ ਖੜਨ ਲਈ ਆਖਿਆ। ਅਸਲਮਾ ਲੈ ਤਾਂ ਗਿਆ ਪਰ ਉਸ ਜ਼ਰਾ ਖਿਆਲ ਨਾ ਕੀਤਾ ਕਿ ਉਹ ਕਿਧਰ ਫਿਰ ਰਹੇ ਹਨ। ਲਾਲਾਂ ਨੂੰ ਲਗੀ ਫਿਰਦੀ ਵੇਖ, ਦੋਸੇ ਉਹਨੂੰ ਹਲ ਅਗੇ ਜੁਗੜ ਲਿਆ ਅਤੇ ਸਾਰਾ ਦਿਨ ਲਾਲਾਂ ਨਾਲ ਕੜਕਦੀ ਧੁਪ ਵਿਚ ਹਲ ਵਾਹੁੰਦਾ ਰਿਹਾ। ਲਾਲਾਂ ਜਿਹੜੀ ਅਗੇ ਸਾਰਾ ਸਾਰਾ ਦਿਨ ਆਰਾਮ ਨਾਲ ਗੁਜ਼ਾਰਦੀ ਸੀ, ਅਜ ਡਾਢੀ ਕਾਬੂ ਆਈ। ਸ਼ਾਮੀਂ ਜਦੋਂ ਮੀਰਾਂ ਨੂੰ ਇਹ ਗਲ ਪਤਾ ਲਗੀ ਤਾਂ ਉਹ ਬੜਾ ਖਪਿਆ ਕਰਿਝਿਆ, ਪਰ ਹੁਣ ਕੀ ਹੋ ਸਕਦਾ ਸੀ। ਬਰਖੁਰਦਾਰਾ ਤਾਂ ਇਹ ਸੁਣ ਕੇ ਤੜਫ ਉਠਿਆ, ਬੁਖਾਰ ਵਿਚ ਹੀ ਬਾਹਰ ਆ ਗਿਆ, ਤੇ ਆਪਣੀ ਲਾਲਾਂ ਦੇ ਕੂਲੇ ਕੂਲੇ ਮੋਢਿਆਂ ਤੇ ਪਏ

ਫੜੇ, ਉਹਨੂੰ ਇੰਝ ਜਾਪੇ, ਜਿਵੇਂ ਕਿਸੇ ਨਾਜ਼ਕ ਨਾਰ ਦੇ ਕੋਮਲ ਸਰੀਰ ਤੇ ਸਲਾਟਾਂ ਦੇ ਉਭਰਵੇਂ ਨਿਸ਼ਾਨ ਪੈ ਗਏ ਹੋਣ। ਬੁਖਾਰ ਨਾਲ ਉਹਦਾ ਅਗੋ ਹੀ ਲਾਲ ਹੋਇਆ ਮੂੰਹ ਹਰ ਲਾਲ ਹੋ ਗਿਆ। ਉਹਦਾ ਦਿਲ ਤਾਂ ਕੀਤਾ ਕਿ ਹੁਣੇ ਹੀ ਜਾਕੇ ਓਸੇ ਨੂੰ ਮਜ਼ਾ ਚਖਾਏ ਪਰ ਉਹਦੀ ਛੋਟੀ ਉਮਰ ਦੀ ਨਿਰਬਲਤਾ ਤੇ ਬੁਖਾਰ ਨੇ ਕੁਝ ਕਰਨ ਨਾ ਦਿਤਾ। ਉਹਦਾ ਮੂੰਹ ਰੋਣਹਾਕਾ ਜਿਹਾ ਹੋ ਗਿਆ। ਦੂਜੇ ਦਿਨ ਭਾਵੇਂ ਸਾਰੇ ਉਹਨੂੰ ਮਨ੍ਹਾਂ ਕਰਦੇ ਰਹੇ, ਪਰ ਉਸ ਕਿਸੇ ਦੀ ਨ ਮਨੀ ਅਤੇ ਡੰਗਰਾਂ ਨੂੰ ਆਪ ਬੁਖਾਰ ਵਿਚ ਹੀ ਖੋਲ੍ਹਕੇ ਇਹ ਆਖਦਾ ਹੋਇਆ ਬਾਹਰ ਚਰਾਣ ਲੈ ਗਿਆ। "ਕਲ ਹਿਕ ਦਿਹਾੜੇ 'ਚ ਹੀ, ਅਸਲਮੋਂ ਹੋਰਾਂ ਡੰਗਰ ਖੜੀ ਕੇ ਮੁੜੀ ਲਾਲੋ ਨੀ ਬਨਾ ਪਟੀ ਸਟੀ ਐ। ਅਲਾ ਜਾਣਨੇ, ਕਿੰਝ ਮੈਂਢੀ ਲਾਲੋ ਕਲ੍ਹੈ ਨੀ ਦਿਹਾੜ ਕਢੀ ਹੋਵਸੀ।"

ਬਰਖੁਰਦਾਰਾ ਹਾਲਾਂ ਆਪ ਮਸਾਂ ਮਸਾਂ ਹੀ ਠੀਕ ਹੋਇਆ ਸੀ ਕਿ ਲਾਲਾਂ ਇਕ ਦਿਨ ਬੀਮਾਰ ਹੋ ਗਈ। ਪਹਿਲਾਂ ਕਿਸੇ ਨੂੰ ਪਤਾ ਹੀ ਨਾ ਲਗਾ ਪਰ ਜਦ ਲਾਲਾਂ ਬਿਲਕੁਲ ਹੀ ਖਾਣਾ ਪੀਣਾ ਛਡ ਦਿਤਾ ਅਤੇ ਉਹਦੇ ਕੰਨ ਬਰਫ ਵਾਂਗ ਠੰਢੇ ਹੋ ਗਏ ਤਾਂ ਸਾਰਿਆਂ ਨੂੰ ਫਿਕਰ ਹੋਇਆ ਕਿਉਂ ਜੋ ਉਹਨੂੰ ਟਾਕੂ ਹੋ ਗਿਆ ਸੀ। ਬਰਖੁਰਦਾਰੇ ਦਾ ਤਾਂ ਖ਼ੂਨ ਹੀ ਸੁਕਣ ਲਗ ਪਿਆ ਜਦੋਂ ਉਸ ਲਾਲਾਂ ਦੀ ਭੈੜੀ ਹੁੰਦੀ ਜਾ ਰਹੀ ਹਾਲਤ ਵੇਖੀ। ਮੀਰਾਂ ਉਹਨੂੰ ਖੰਡ ਦਾ ਧੂਪ ਦਿਤਾ ਅਤੇ ਕਾੜ੍ਹਾ ਬਣਾਕੇ ਵੀ ਪਲਾਇਆ ਪਰ ਕੋਈ ਅਸਰ ਨ ਹੋਇਆ। ਕਿਸੇ ਸੁਹਾਗੇ ਵਿਚ ਲੂਣ ਮਲਾ ਕੇ ਕਮਰੋੜ ਦੀ ਹਡੀ ਤੇ ਅਗੋਂ ਤੋਂ ਪਿਛੇ

ਮਲਣ ਲਈ ਆਖਿਆ, ਕਿਸੇ ਮਸਰਾਂ ਦੀ ਦਾਲ ਵੇਣੀ ਦਸੀ, ਪਰ ਇਹ ਸਭ ਕੁਝ ਕਰਨ ਤੇ ਵੀ ਕੁਝ ਨਾ ਸਰਦਾ ਦਿਸਿਆ। ਫਿਰ ਮੀਰਾਂ ਨੂੰ ਖਿਆਲ ਆਇਆ ਕਿ ਪੰਜ ਸਤ ਦਿਨ ਹੋਏ ਦਾਨੇ ਖਤਰੀਏ ਦੀ ਮਝ ਨੂੰ ਵੀ ਟਾਕੂ ਹੋ ਗਿਆ ਸੀ। ਇਹ ਸੋਚਕੇ ਉਸ ਬਰਖੁਰਦਾਰੇ ਨੂੰ ਦਾਨੇ ਕੋਲੋਂ ਪੁਛ ਆਉਣ ਲਈ ਭੇਜਿਆ ਕਿ ਉਹਨੇ ਆਪਣੀ ਮਝ ਨੂੰ ਕੀ ਦਿਤਾ ਸੀ। ਰਸਤੇ ਵਿਚ ਉਹਨੂੰ ਕਈ ਭੈੜੇ ਖਿਆਲ ਆਉਣ ਲਗੇ। ਉਸ ਬੜੀ ਕੋਸ਼ਿਸ਼ ਕੀਤੀ ਕਿ ਅਜਿਹੇ ਖਿਆਲ ਉਹਨੂੰ ਸੁਝਣ ਹੀ ਨਾ ਪਰ ਉਹਦੀ ਜ਼ਰਾ ਪੇਸ਼ ਨਾ ਗਈ।

ਬਰਖੁਰਦਾਰੇ ਨੂੰ ਦਾਨੇ ਦੇ ਘਰੋਂ ਪਤਾ ਲਗਣ ਤੇ ਕਿ ਉਹ ਗੁਰਦਵਾਰੇ ਗਿਆ ਹੋਇਆ ਹੈ, ਉਸ ਗੁਰਦਵਾਰੇ ਅੰਦਰ ਜਾਂਦੇ ਜੀਰੇ ਹਥ ਸੁਨੇਹਾ ਭੇਜਿਆ—"ਵੁਹ ਜੀਰਿਆ, ਅੰਦਰੋਂ ਚਾਚੇ ਦਾਨੇ ਆਂ ਆਖੀਂ ਜੈ ਤੁਧੀ ਬਾਹਰ ਕੋਈ ਗਾਹਕ ਪਿਆ ਡੀਕਣੈ।" ਬਰਖੁਰਦਾਰੇ ਆਪਣੇ ਆਪ ਨੂੰ ਗਾਹਕ ਤਾਂ ਦਸਿਆ ਸੀ ਕਿਉਂ ਜੇ ਉਹਨੂੰ ਪਤਾ ਸੀ ਕਿ ਦਾਨਾ ਉਂਝ ਭਾਵੇਂ ਉਠੇ ਨਾ ਉਠੇ ਪਰ ਗਾਹਕ ਦਾ ਨਾਂ ਸੁਣਕੇ ਉਹ ਜ਼ਰੂਰ ਉਠ ਆਏਗਾ। ਜੀਰੇ ਦੀ ਗਲ ਵਲ ਪਹਿਲਾਂ ਤਾਂ ਦਾਨੇ ਕੋਈ ਧਿਆਨ ਨਾ ਦਿਤਾ ਪਰ ਗਾਹਕ ਦਾ ਲਫ਼ਜ਼ ਸੁਣਦਿਆਂ ਸਾਰ ਹੀ, ਉਹ ਬਾਹਰ ਨਿਕਲ ਆਇਆ। "ਹਿਹੁ ਜਟ ਜ਼ਮਦਾਰ ਲੋਕ ਦੋ ਘੜੀਆਂ ਗੁਰਦਵਾਰੇ ਵੀ ਨਹੀਂ ਟਿਕੀ ਕੈ ਬਹਿਣ ਦੇਣੇ। ਆਪੂੰ ਤੇ ਹੁਨਾਂ ਕਦੇ ਮਸੀਤੀ 'ਚ ਗਸ਼ਣਾ ਹੀ ਨਾ ਹੋਇਆ।" ਪਰ ਫਿਰ ਉਸ ਸੋਚਿਆ ਚਲੋ ਕੁਝ ਵਟਾਂ ਗਾ ਹੀ ਨਾ, ਇਥੋਂ ਤੇ ਕੁਝ ਵੀ ਨਹੀਂ

ਲਭਣਾਂ ਹੋਰ ਤਾਂ ਹੋਰ ਅਜ ਕੜਾਹ ਪ੍ਰਸ਼ਾਦ ਵੀ ਕੋਈ ਨਹੀਂ ।
"ਕਿਉਂ ਕੋਹ ਘਿਨਣਾ ਹੀ ਬਰਖੁਰਦਾਰਿਆ ।"
ਦਾਨੇ ਬਰਖੁਰਦਾਰੇ ਨੂੰ ਬਾਹਰ ਖਲੋਤਾ ਵੇਖਕੇ ਆਖਿਆ ।
"ਮੁੜੀ ਲਾਲੋ ਕੀ ਕਿਸ ਟਾਕੂਏ ਨੀ ਸ਼ਕੈਤ ਵਹੀ ਗਈ ਵੇ ਤੇ ਚਾਚਾ ਮੀਰਾਂ ਬਾਨੋਂ ਜੈ ਤੂੰ ਆਪਣੀ ਮੰਝੀ ਕੀ ਟਾਕੂਏ 'ਲੇ ਕਹਿ ਦਿਤਾ ਇਆ ?"

ਪਹਿਲਾਂ ਤਾਂ ਦਾਨੇ ਨੂੰ ਗਾਹਕ ਨਾ ਹੋਣ ਕਰ ਕੇ ਬੜਾ ਗੁਸਾ ਆਇਆ ਪਰ ਝਟ ਹੀ ਆਪਣੇ ਗੁਸੇ ਤੇ ਕਾਬੂ ਪਾਕੇ ਬੋਲਿਆ—"ਮੈਂ ਤੇ ਹੁਸਕੀ ਪੁਰਾਣੇ ਅੰਬੇ ਨਾ ਚਾਰ ਦਿਤਾ ਇਆ । ਹਛਾ ਤੂੰ ਵੀ ਘਿਨੀ ਗਛ ਮੰਞੀਉ ਹਟੀਉਂ ਜੇ ਹੋਰ ਕੁਧਰੂੰ ਨਹੀਂ ਆਂ ਹਿਤਨਾ ਪੁਰਾਣਾ ਚਾਰ ਲਭਣਾ ।" ਅਤੇ ਉਸ ਬਰਖੁਰਦਾਰੇ ਨੂੰ ਅੰਬ ਦੇ ਚਾਰ ਪੰਜ ਡਕਰੇ ਕਾਗਜ਼ ਤੇ ਧਰ ਦਿਤੇ ਅਤੇ ਇਹਦੇ ਜਾਣ ਪਿਛੋਂ ਵਹੀ ਤੇ ਅਠਾਨੀ ਉਹਦੇ ਨਾਂ ਪਾ ਛਡੀ। ਉਹਦਾ ਲਿਆਂਦਾ ਅੰਬ ਦਾ ਅਚਾਰ ਵੀ ਲਾਲਾਂ ਦੀ ਹਾਲਤ ਵਿਚ ਚਰਾ ਨ ਫਰਕ ਪਾ ਸਕਿਆ । ਅਖੀਰ ਉਸ ਦੀਨੇ ਤੇਲੀਏ ਨੂੰ ਸਦ ਭੇਜਿਆ ਤੇ ਦੀਨੇ ਆਕੇ ਸਾਰਿਆਂ ਨੂੰ ਹੌਸਲਾ ਦਿਤਾ ।
"ਕੋਹ ਕੰਹ ਦਿਤਾ ਏਸ ?"
"ਹਭਾ ਕਿਝ ਦਈ ਰਹੇ ਆਂ ਪਰ ਫਰਕ ਜ਼ਰਾ ਨਹੀਂ ਪਿਆ ਪੈਣਾ" ਬਰਖੁਰਦਾਰੇ ਰੋਣਹਾਕਾ ਜਿਹਾ ਮੂੰਹ ਬਣਾਕੇ ਆਖਿਆ ।
"ਅਲਾ ਕੋਲ ਬਹੂੰ ਕਿਝ ਏ ਬਰਖੁਰਦਾਰਾ, ਹੌਂਸਲੇ ਨਾਲ ਹੀ ਸਾਰੇ ਕੰਮ ਸੌਰਨੇ ਹੋਣੇ ਨੁ । ਕੁਕੜੇ ਨਾ ਪੱਟਾ ਹਿਸਾਂ

ਦਿਤਾ ਏ ਕਿ ਨਹੀਂ ?"

"ਨਹੀਂ ਹੁਹ ਤੇ ਨਹੀਂ ਦਿਤਾ" ਮੀਰਾਂ ਬੋਲਿਆ !

"ਤੇ ਫਿਰ ਘਿਨੀ ਅਛੋ ਕੁਕੜੇ ਨਾ ਪੋਟਾ, ਇਨਸ਼ਾ ਅਲਾ ਠੀਕ ਵਹੀ ਗੈਸੀ" ਬਰਖੁਰਦਾਰੇ ਹਵਾ ਦੀ ਤੇਜ਼ੀ ਨਾਲ ਕੁਕੜ ਦਾ ਪੋਟਾ ਲਿਆ ਕੇ ਦੀਨੇ ਦੇ ਅਗੇ ਆ ਧਰਿਆ। ਦੀਨੇ "ਇਨਸ਼ਾਅਲਾ" ਆਖਕੇ ਲਾਲਾ ਨੂੰ ਕੁਕੜ ਦਾ ਪੋਟਾ ਖਲਾਇਆ ਪਰ ਉਹ ਮਿੰਟ ਬਮਿੰਟ ਨਿਘਰਦੀ ਹੀ ਗਈ।

"ਸ਼ਰਫੂ ਸਲੋਤਰੀਏ ਆਂ ਵੀ ਦਸਿਐ ਕਿ ਨਹੀਂ" ਦੀਨੇ ਪੁਛਿਆ।

"ਦਸਿਆ ਤੇ ਨਹੀਂ ਪਰ ਹੁਣ ਤੇ ਦਸਣਾ ਬਫਜ਼ੂਲ ਹੀ ਐ" ਮੀਰਾਂ ਆਖਿਆ।

"ਦਸੀ ਤਕੋ, ਅਲਾ ਮਤ ਹੁਸਨੇ ਹਥੋ ਰਹਿਮ ਕਰਨਾ ਹਵੇ। ਕਸਮੇਂ ਅਲਾ ਨੀਂ ਬਹੁੰ ਸੀਲ ਗਾਂ ਬਈ ਅਹੀ।"

ਮੀਰਾਂ ਚੁਪ ਕਰ ਗਿਆ। ਉਹਨੂੰ ਲਾਲਾਂ ਬਚਦੀ ਨਜ਼ਰ ਨਹੀਂ ਸੀ ਆਉਂਦੀ ਅਤੇ ਉਹ ਸ਼ਰਫੂ ਸਲੋਤਰੀਏ ਦੀ ਪੰਜ ਰੁਪਿਏ ਫੀਸ ਦੇਣੀ ਫਜ਼ੂਲ ਹੀ ਸਮਝਦਾ ਸੀ। ਬਰਖੁਰਦਾਰਾ ਸਾਰੀ ਗਲ ਸਮਝ ਗਿਆ। ਫੀਸ ਉਹ ਆਪਣੇ ਪਲਿਉਂ ਦੇਣ ਲਈ ਤਿਆਰ ਸੀ ਤੇ ਆਪ ਦੌੜਦਾ ਦੌੜਦਾ ਸ਼ਰਫੂ ਕੋਲ ਗਿਆ। ਸ਼ਰਫੂ ਨੇ ਵੀ ਆਕੇ ਸਿਰ ਫੇਰ ਦਿਤਾ। "ਮਿੰਗੀ ਤੁਸਾਂ ਹੁਸ'ਲੇ ਦਸਿਐ ਜਿਸ'ਲੇ ਵਿਚਾਰੀ'ਚ ਰਿਹਾ ਹੀ ਕਿਸ਼ ਨਹੀਂ।" ਇਹ ਸੁਣ ਬਰਖੁਰਦਾਰੇ ਢਾਹਾਂ ਮਾਰ ਦਿਤੀਆਂ। ਲਾਲਾਂ ਹੁਣ ਆਖਰੀ ਪਲਾਂ ਤੇ ਸੀ।

ਵੀਨੇ ਨੂੰ,ਲਾਲਾਂ ਦੀ ਗਈ ਗੁਜਰੀ ਹਾਲਤ ਵੇਖਕੇ ਇਕ ਹੋਰ ਗਲ ਸੁਝੀ "ਕਿਉਂ ਨਾ ਮੀਰਿਆ ਹਿਸਕੀ ਲਾਲ ਕਰੀ ਸਟਾਂ ਤੇ ਤੂੰ ਆਪਣੇ ਪੂਰੇ ਰੁਪਿਏ ਦਾਹ ਖਰੇ ਕਰੀ ਘਿਨ।"

ਮੀਰਾਂ ਸੋਚਿਆ ਕਿ ਲਾਲਾਂ ਬਚਣਾ ਤੇ ਹੈ ਹੀ ਨਹੀਂ, ਜੋ ਮਿਲੇ ਸੋ ਲਾਹੇ ਦਾ। ਪਰ ਉਹ ਆਪਣੀ ਵਹੁਟੀ ਦੀ ਸਲਾਹ ਬਿਨਾਂ ਕੁਝ ਨਹੀਂ ਸੀ ਕਰਨਾ ਚਾਹੁੰਦਾ "ਕਿਉਂ ਕਰਮੋ ਨੀ ਵਿਧੋ, ਵੀਨਾ ਬਾਂਣੇ ਜੇ ਪੂਰੇ ਰੁਪਿਏ ਦਾਹ ਚਾਹੀ ਘਿਨੋ ਤੇ ਹੁਹ ਲਾਲੋ ਕੀ ਲਾਲ ਕਰੀ ਸਟੇ। ਹੁਣ ਥਈ ਦੀ ਅਖੀਰਲੇ ਦਮਾਂ ਤੇ ਵੇ, ਤੇ ਮੈਂਢੀ ਮਰਜ਼ੀ ਵੇ ਜੋ ਥਣੀ ਗਛੇ ਉਹਾ ਹੀ ਲਾਹੇ ਨੇ।" ਮੀਰਾਂ ਦੀ ਜ਼ਨਾਨੀ ਚੰਗੀ ਤਰ੍ਹਾਂ ਜਾਣਦੀ ਸੀ ਕਿ ਜੇ ਉਸ ਮਨਾਂ ਵੀ ਕੀਤਾ ਤਾਂ ਵੀ ਮੀਰਾਂ ਮਨਣਾ ਤੇ ਹੈ ਨਹੀਂ ਅਤੇ ਕਰਨੀ ਵੀ ਉਸ ਆਪਣੀ ਹੀ ਹੈ, ਇਸ ਲਈ ਉਹ ਚੁਪ ਰਹੀ। ਮੀਰਾਂ ਦੀ ਇਹ ਗਲ ਸੁਣ ਬਰਖੁਰਦਾਰਾ ਤੜਫ ਉਠਿਆ "ਕੇਡੇ ਜ਼ਾਲਮ ਹਵਣੇ ਨੁ ਹਿਹ ਜ਼ਮਦਾਰ ਲੋਕ। ਪੈਸਿਆ ਨੇ ਭੁਖੇ। ਹੁਸ ਵਿਚਾਰੀ ਕੀ ਹੁਣ ਰਾਮੇ'ਨਾਲ ਮਰਣ ਵੀ ਨਹੀਂ ਵੇਣੇ। ਜੇ ਹੁਹ ਹਿਨਾਂ ਦਸਾਂ ਨਾਲ ਬਖਤਾਵਰ ਬਣੀ ਗੇਸੀ ਤਾਂ ਕੱਟੀ ਘਿਨੈ ਮੂੰਢਿਆ ਜੁੜਿਆਂ ਪੈਸਿਆਂ'ਚ।"

ਤੇ ਫਿਰ ਬਰਖੁਰਦਾਰਾ ਆਪਣੇ ਮਨ ਨਾਲ ਕੀਤਾ ਫੈਸਲਾ ਮੀਰਾਂ ਨੂੰ ਦਸਣ ਲਈ ਉਹਦੇ ਵਲ ਟੁਰਪਿਆ॥

★ ★

# ਬ੍ਰਹਮਚਾਰੀ

ਸੰਤ ਨਾਰਾਇਣ ਸਿੰਘ ਦੇ ਆ ਜਾਉਣ ਨਾਲ ਸੰਤਾਂ ਦੀ ਗੁਫਾਂ ਦੀ ਰੋਣਕ ਬਹੁਤ ਵਧ ਗਈ ਸੀ। ਉਹਦੀ ਅਧਖੜ ਉਮਰ, ਚੌੜਾ ਚੋਕਲਾ ਮਥਾ, ਭਰਵਾਂ ਜੁਸਾ ਤੇ ਮੂੰਹ ਦੇ ਡੀਲ-ਡੌਲ ਨੂੰ ਵੇਖਕੇ ਪਿੰਡ ਦੇ ਨੌਜਵਾਨ ਇਤਨੇ ਲਟੂ ਹੋ ਗਏ ਕਿ ਉਹ ਸ਼ਾਮ ਨੂੰ ਕਿਲ੍ਹੇ ਤੋਂ ਆਉਂਦਿਆਂ ਸਾਰ ਹੀ ਗੁਫਾ ਦਾ ਰਾਹ ਲੈਂਦੇ ਅਤੇ ਕਈ ਕਈ ਘੰਟੇ ਸੰਤਾਂ ਦੇ ਉਪਦੇਸ਼ ਸੁਣਦੇ ਰਹਿੰਦੇ। ਕਾਫੀ ਰਾਤ ਪੈ ਜਾਣ ਤੇ ਵੀ ਰੌਣਕ ਲਗੀ ਰਹਿੰਦੀ ਅਤੇ ਰਾਤ ਨੂੰ ਅਮੂਮਨ

ਢੋਲਕੀ ਤੇ ਛੈਣੇ ਚਿਮਟੇ ਦੀ ਆਵਾਜ਼ ਪਿੰਡ ਵਿਚ ਵੀ ਪਹੁੰਚ ਜਾਂਦੀ ਕਿਉਂ ਜੋ ਪਿੰਡ ਗੁਫਾਂ ਤੋਂ ਮਸਾਂ ਇਕ ਡੇਢ ਫਰਲਾਂਗ ਤੇ ਹੀ ਸੀ। ਸਾਰੇ ਨੌਜਵਾਨਾਂ ਮਾਹਵਾਰੀ ਚੰਦਾ ਲਿਖਾ ਦਿਤਾ ਸੀ ਅਤੇ ਇਕ ਆਦਮੀ ਤੇ ਸੰਤਾਂ ਦੀ ਹਰ ਲੋੜ ਨੂੰ ਪੂਰਾ ਕਰਨ ਦੀ ਡਿਊਟੀ ਲਾ ਦਿਤੀ ਗਈ। ਮੁੰਡਿਆਂ ਦਾ ਪਿਆਰ ਵੇਖਕੇ ਤੇ ਨਾਲੇ ਉਹਨਾਂ ਦੇ ਜ਼ੋਰ ਦੇਣ ਤੇ ਸੰਤਾਂ ਵੀ ਉਥੇ ਹੀ ਟਿਕਣ ਦਾ ਖਿਆਲ ਬਣਾ ਲਿਆ ਸੀ।

ਸੰਤ ਹੈ ਤਾਂ ਸਨ ਪੰਜਾਬੀ ਪਰ ਪੰਦਰਾਂ ਵੀਹ ਸਾਲ ਆਪਣੇ ਗੁਰਦੇਵ ਤੋਂ ਬਨਾਰਸ ਵਿਚੋਂ ਸ਼ਿਕਸ਼ਾ ਪਾਉਣ ਕਰਕੇ ਜ਼ਿਆਦਾ ਤਰ ਹਿੰਦੀ ਬੋਲਦੇ ਸਨ ਤੇ ਖਾਸ ਕਰਕੇ ਉਪਦੇਸ਼ ਕਰਨ ਸਮੇਂ। ਹਿੰਦੀ ਤੇ ਸੰਸਕ੍ਰਿਤ ਦੇ ਉਚੇ ਦਰਜੇ ਦੇ ਮਾਹਰ ਹੋਣ ਤੇ ਵੀ ਓਹ ਪੰਜਾਬੀ ਨੂੰ ਬੜੀ ਚੰਗੀ ਤਰਾਂ ਸਮਝ ਲੈਂਦੇ ਤੇ ਕੁਝ ਕੁਝ ਬੋਲ ਵੀ ਸਕਦੇ ਸਨ।

ਉਨ੍ਹਾਂ, ਲਿਆਉਣ ਵਾਲਿਆ ਪ੍ਰੇਮੀਆਂ ਤੋਂ ਪਹਿਲੇ ਦਿਨ ਹੀ ਇਹ ਇਕਰਾਰ ਲੈ ਲਿਆ ਸੀ ਕਿ ਤੀਵੀਆਂ ਉਨ੍ਹਾਂ ਦੇ ਦਰਸ਼ਨਾਂ ਲਈ ਬਿਲਕੁਲ ਨਹੀਂ ਆਉਣਗੀਆਂ ਤੇ ਪਹਿਲੀ ਕਥਾ ਵਿਚ ਵੀ ਉਨ੍ਹਾਂ ਫਰਮਾਇਆ ਸੀ—

"ਇਸਤ੍ਰੀ ਜਾਤੀ ਪੁਰਸ਼ ਕੀ ਬੁਧੀ ਕੋ ਮਲੀਨ ਕਰਨੇ ਕਾ ਕਾਰਨ ਬਨਤੀ ਹੈ। ਪੁਰਸ਼ ਗ੍ਰਿਹਸਤੀ ਜੀਵਨ ਮੇਂ ਇਤਨਾ ਰਚਿਤ ਹੋ ਜਾਤਾ ਹੈ ਕਿ ਉਸ ਕੀ ਪ੍ਰਭੂ ਕੇ ਸਿਮਰਨ ਕੇ ਮਾਰਗ

ਸੇ ਅਧਿਕ ਦੂਰ ਹੋ ਜਾਨੇ ਕੀ ਸੰਭਾਵਨਾ ਹੋਤੀ ਹੈ। ਔਰ ਅਪਨੀ ਅਮੋਲਕ ਮਨੁਖ ਦੇਹੀ ਕੋ ਵਿਅਰਥ ਬਿਤਾ ਦੇਨੇ ਕੇ ਪਸਚਾਤ ਪ੍ਰਾਸਚਿਤ ਕਰਤਾ ਹੈ। ਹਮਾਰੇ ਗੁਰਦੇਵ ਦਾ ਫੁਰਮਾਨ ਹੈ ਕਿ ਇਸਤ੍ਰੀ ਜਾਤੀ ਏਕ ਨਾਗਨ ਕੇ ਸਮਾਨ ਹੈ ਜੋ ਪੁਰਸ਼ ਕੋ ਐਸੇ ਮੀਠੇ ਮੋਹਿਰਾ ਸੇ ਡਸਤੀ ਹੈ ਕਿ ਪੁਰਸ਼ ਨਾਰੀ ਕੀ ਕਾਮਨਾਵੇਂ ਕੀ ਚੇਸ਼ਟਾ ਮੇਂ ਹੀ ਲਗਾ ਰਹਿਤਾ ਹੈ। ਪ੍ਰੰਤੂ ਜਹਾਂ ਭੀ ਹਮ ਰਹਿਤੇ ਹੈਂ ਵਹਾਂ ਨਾਰੀਉਂ ਕਾ ਆਨਾ ਵਿਵਰਜਤ ਹੋਤਾ ਹੈ। ਇਸ ਸੰਕਲਪ ਮੇਂ ਕੋਈ ਸ਼ੰਕਾ ਨਹੀਂ ਕਿ ਪ੍ਰਭੂ ਕੀ ਅਪਾਰ ਕ੍ਰਿਪਾ ਸੇ ਦਸ ਸਾਲ ਕੀ ਕਠਨ ਤਪਸਿਆ ਨੇ ਆਪਕੇ ਸੇਵਕ ਮੇਂ ਕਾਮ ਵਾਸ਼ਨਾ ਪਰ ਪਰਬਲ ਹੋਨੇ ਕੀ ਸ਼ਕਤੀ ਉਤਪਨ ਕਰਦੀ ਹੈ।" ਉਸੇ ਦਿਨ ਹੀ ਸਾਰੇ ਪਿੰਡ ਵਿਚ ਅਗ ਵਾਂਗੂ ਇਹ ਖਬਰ ਫੈਲ ਗਈ ਕਿ ਸੰਤ ਜੀ ਤੀਵੀਆਂ ਨੂੰ ਦਰਸ਼ਨ ਨਹੀਂ ਦਿੰਦੇ। ਇਸ ਗਲ ਦਾ ਬੁਢਿਆਂ ਬੁਢੀਆਂ ਤੇ ਉਨ੍ਹਾਂ ਦੀ ਸ਼ਰਾਫਤ ਦਾ ਬੜਾ ਚੰਗਾ ਪ੍ਰਭਾਵ ਪਿਆ ਅਤੇ ਇਸ ਸ਼ਰਤ ਨੇ ਉਨ੍ਹਾਂ ਦੇ ਸਤਿਕਾਰ ਵਿਚ ਵੀ ਬੜਾ ਵਾਧਾ ਕੀਤਾ। ਪਹਿਲਾਂ ਤਾਂ ਪਿੰਡ ਦੀਆਂ ਨੌਜਵਾਨ ਕੁੜੀਆਂ ਤੇ ਅਧਖੜ ਜ਼ਨਾਨੀਆਂ ਕੁਝ ਤਿੜ ਫਿੜ ਕੀਤੀ ਪਰ ਆਖਰ ਉਨ੍ਹਾਂ ਨੂੰ ਇਸ ਗਲ ਤੇ ਅਮਲ ਕਰਨਾ ਹੀ ਪਿਆ। ਕਈ ਪ੍ਰੇਮਣਾਂ ਆਪਣੇ ਭਰਾਵਾਂ ਜਾਂ ਪੁਤਰਾਂ ਤੋਂ ਰੋਜ਼ ਉਨ੍ਹਾਂ ਦੀ ਕਥਾ ਸੁਣਦੀਆਂ ਤੇ ਆਪਣੇ ਆਪ ਨੂੰ ਤ੍ਰਿਪਤ ਕਰਦੀਆਂ। ਗੁਰਦਵਾਰੇ ਸੰਤਾਂ ਦਾ ਆਮ ਜ਼ਿਕਰ ਹੁੰਦਾ।

ਇੰਝ ਲਗਦਾ ਸੀ ਜਿਵੇਂ ਸੰਤਾਂ ਨੂੰ ਇਸਤਰੀ ਜਾਤੀ ਤੋਂ ਸਖਤ ਨਫਰਤ ਸੀ। ਉਨ੍ਹਾਂ ਜਦੋਂ ਵੇਖਿਆ ਕਿ ਉਨ੍ਹਾਂ ਦੇ ਕੁਝ

ਪ੍ਰੇਮੀ ਉਨ੍ਹਾਂ ਦੇ ਸਾਮ੍ਹਣੇ ਕਈ ਇਸਤ੍ਰੀ ਲਿੰਗ ਸ਼ਬਦ ਵੀ ਬੋਲਦੇ ਹਨ ਤਾਂ ਉਨ੍ਹਾਂ ਖਾਸ ਹਿਦਾਇਤ ਕੀਤੀ ਕਿ 'ਪਾਣੀ' ਨੂੰ 'ਜਲ' 'ਰੋਟੀ' ਨੂੰ 'ਭੋਜਨ' 'ਕੌਲੀ' ਨੂੰ ਕੌਲ' ਤੇ ਦਾਲੀ ਨੂੰ 'ਦਾਲਾ' ਦੇ ਨਾਵਾਂ ਨਾਲ ਪੁਕਾਰਿਆ ਜਾਏ। ਜਦੋਂ ਕੋਈ ਅਖਾਂ ਵਿਚ ਖੁਰਕ ਹੋਣ ਕਾਰਨ ਸੁਰਮਾ ਪਾਕੇ ਆਉਂਦਾ ਜਾਂ ਦੰਦਾਂ ਨੂੰ ਸਾਫ ਕਰਨ ਸਮੇਂ, ਘਰ ਹੋਰ ਕੋਈ ਦਾਤਨ ਨ ਹੋਣ ਕਾਰਨ ਦੰਦਾਸਾ ਮਲ ਕੇ ਆਉਂਦਾ ਤਾਂ ਉਹ ਮਥੇ ਤੇ ਵਟ ਪਾਕੇ ਉਨ੍ਹਾਂ ਵਲ ਘੂਰੀ ਨਾਲ ਵੇਖਦੇ ਤੇ ਅਗੋਂ ਤੋਂ ਇਨ੍ਹਾਂ ਚੀਜ਼ਾਂ ਦੀ ਵਰਤੋਂ ਤੋਂ ਵਰਜਦੇ ਕਿਉਂ ਜੋ ਉਨ੍ਹਾਂ ਦੇ ਖਿਆਲ ਅਨੁਸਾਰ ਇਹ ਸਾਰੀਆਂ ਚੀਜ਼ਾਂ ਨਾਰੀ ਜਾਤੀ ਦੀ ਯਾਦ ਦਵਾਂਦੀਆਂ ਸਨ ਜਿਸ ਤੋਂ ਕਿ ਉਨ੍ਹਾਂ ਨੂੰ ਸਖਤ ਘ੍ਰਿਣਾ ਸੀ।

ਹੁਣ ਫ਼ਿਰ ਦੋਵੇਂ ਵੇਲੇ ਰੋਟੀ ਦੀ ਟੋਕਰੀ ਗੁਫਾਂ ਜਾਉਣੀ ਸ਼ੁਰੂ ਹੋ ਗਈ ਪਰ ਹੁਣ ਤੇ ਪਹਿਲੇ ਸੰਤਾਂ ਵਾਲੀ ਰੋਟੀ ਭੇਜਣ ਵਿਚ ਬੜਾ ਫਰਕ ਸੀ। ਪਹਿਲਾਂ ਆਮ ਲੋਕੀ ਇਸ ਨੂੰ ਵਗਾਰ ਸਮਝਦੇ ਸਨ ਅਤੇ ਆਮਤੌਰ ਤੇ ਝਲੁਸੇ ਫੁਲਕੇ ਅਤੇ ਅਧ ਗਲੀ ਕੜਕੂਆਂ ਵਾਲੀ ਦਾਲ ਭੇਜੀ ਜਾਂਦੀ ਸੀ ਪਰ ਹੁਣ ਹਰ ਇਕ ਇੰਤਜ਼ਾਰ ਵਿਚ ਰਹਿੰਦਾ ਕਿ ਉਸ ਦੀ ਕਿਸ ਦਿਨ ਰੋਟੀ ਭੇਜਣ ਦੀ ਵਾਰੀ ਆਵੇਗੀ। ਤੀਵੀਆਂ ਆਪਣੀ ਸੇਵਾ ਵਧੀਆ ਰੋਟੀ ਭੇਜਣ ਵਿਚ ਹੀ ਸਮਝਦੀਆਂ। ਨਾਲੇ ਨੌਜਵਾਨ ਛੋਕਰਿਆਂ ਦਾ ਧਿਆਨ ਨੇਕ ਪਾਸੇ ਵਲ ਲਗਾ ਜਾਣ ਕਰਕੇ ਉਹ ਸੰਤ ਹੋਰਾਂ ਦਾ ਧੰਨਵਾਦ ਚੰਗੀ ਰੋਟੀ ਭੇਜਣ ਵਿਚ ਹੀ ਪ੍ਰਗਟ ਕਰ ਸਕਦੀਆਂ ਸਨ। "ਇਸ ਪਰਕਾਰ ਕੇ ਬਹੁ-ਭਾਂਤੀ ਭੋਜਨ ਮਨ ਕੋ ਇਕਾਗਰ

ਕਰਨੇ ਮੇਂ ਅਧਿਕ ਕਠਨਤਾ ਡਾਲਤੇ ਹੈਂ''- ਸੰਤ ਹੋਰੀ ਕਈ ਵਾਰੀ ਆਖਦੇ ਪਰ ਉਨ੍ਹਾਂ ਦੇ ਪਿਆਰ ਨੂੰ ਵੇਖਕੇ ਕੋਈ ਖ਼ਾਸ ਗਿਲਾ ਨ ਕਰਦੇ।

ਸੰਤ ਜੀ ਢੋਲਕੀ ਵਜਾਉਣ ਵਿਚ ਬਹੁਤ ਮਾਹਰ ਸਨ। ਨ੍ਹਾਮਾ ਜਿਹੜਾ ਕਿ ਪਿੰਡ ਵਿਚ ਢੋਲਕੀ ਵਜਾਉਣ ਵਿਚ ਸਭ ਦਾ ਉਸਤਾਦ ਸਮਝਿਆ ਜਾਂਦਾ ਸੀ, ਵੀ ਇਨ੍ਹਾਂ ਅਗੇ ਮਾਤ ਪੈ ਚੁਕਾ ਸੀ। ਰਾਤ ਦੇ ਸ਼ਾਂਤੀ ਪੂਰਬਕ ਵਾਯੂਮੰਡਲ ਵਿਚੋਂ ਜਦੋਂ ਉਹ ਢੋਲਕੀ ਤੇ ਹਥ ਰਖਦੇ ਤਾਂ ਇਸ ਤਰ੍ਹਾਂ ਦੀ ਐਸੀ ਮੱਦਰ ਤੇ ਮਸਤ ਆਵਾਜ਼ ਨਿਕਲਦੀ, ਜਿਹੜੀ ਕਿ ਹਰ ਯੁਵਕ ਨੂੰ ਖਿੱਚ ਕੇ ਲੈ ਆਉਂਦੀ। ਕਈ ਵਾਰੀ ਢੋਲਕੀ ਦੀ ਆਵਾਜ਼ ਤੇ ਮਸਤ ਹੋਕੇ ਨਾਲ ਵਾਲੀ ਢੋਕ, ਜੋੜੀਆਂ ਤੋਂ ਕਈ ਮੁਸਲਮਾਨ ਵੀ ਆ ਜਾਂਦੇ। ਸੰਤ ਜੀ ਆਪ ਵੀ ਢੋਲਕੀ ਵਜਾਉਂਦੇ ਵਜਾਉਂਦੇ ਇਤਨੇ ਮਸਤ ਹੋ ਜਾਂਦੇ ਕਿ ਕਿਤਨਾ ਕਿਤਨਾ 'ਚਰ ਸਾਜ਼ਾਂ ਨਾਲ ਖਾਲੀ ਢੋਲਕ ਹੀ ਵਜਦੀ ਰਹਿੰਦੀ।

ਮਾਇਆ ਜਦੋਂ ਗੁਰਦਵਾਰੇ ਵਿਚ ਕਿਸੇ ਦੂਜੀ ਤੀਵੀਂ ਤੋਂ ਸੰਤਾਂ ਦੀ ਵਿਰਾਗ ਭਰੀ ਕੀਤੀ ਕਥਾ ਸੁਣਦੀ ਤਾਂ ਉਹਦਾ ਸਾਰੇ ਦਾ ਸਾਰਾ ਸਰੀਰ ਉਨ੍ਹਾਂ ਦੇ ਸਤਿਕਾਰ ਵਿਚ ਝੁਕ ਜਾਂਦਾ ਤੇ ਕਈ ਵਾਰੀ ਸੰਤਾਂ ਦੀ ਤਾਰੀਫ ਸੁਣਕੇ ਉਨ੍ਹਾਂ ਦੇ ਦਰਸ਼ਨਾਂ ਲਈ ਬਿਹਬਲ ਹੋ ਜਾਂਦੀ। ਪਰ ਫਿਰ ਇਹ ਸੋਚਕੇ ਕਿ ਮੇਰੇ ਜਹੀਆਂ ਕਈ ਹੋਰ ਵੀ ਤੇ ਪ੍ਰੇਮਣਾਂ ਹਨ ਉਹ ਆਪਣੇ ਆਪ ਨੂੰ ਹੌਂਸਲਾ ਦਿੰਦੀ ਤੇ ਇੰਞ ਉਹ ਹਰ ਵਾਰ ਡੋਲਦੇ ਦਿਲ ਨੂੰ

ਕਾਬੂ ਵਿਚ ਲਿਆਉਣ ਵਿਚ ਸਫਲ ਰਹਿੰਦੀ। ਮਾਇਆ ਦਾ ਖਾਵੰਦ ਮਿਲਟਰੀ ਵਿਚ ਤਿੰਨ ਚਾਰ ਸਾਲ ਤੋਂ ਨੌਕਰ ਹੋਣ ਕਰਕੇ, ਉਹ ਕਲਮਕਲੀ ਹੀ ਪਿੰਡ ਵਿਚ ਰਹਿ ਰਹੀ ਸੀ। ਵਿਆਹ ਹੋਇਆਂ ਭਾਵੇਂ ਸਤ ਸਾਲ ਗੁਜ਼ਰ ਚਲੇ ਸਨ ਪਰ ਹਾਲਾਂ ਤੀਕ ਉਹਦੇ ਘਰ ਕੋਈ ਔਲਾਦ ਨਹੀਂ ਸੀ ਹੋਈ। ਮਾਇਆ ਗੁਰਦਵਾਰੇ ਦੀ ਖਾਸ ਪ੍ਰੇਮਣਾਂ ਵਿਚੋਂ ਸੀ ਤੇ ਪਤੀ ਦੇ ਫੌਜ ਵਿਚ ਜਾਣ ਪਿਛੋਂ ਤਾਂ ਉਹ ਬਹੁਤ ਹੀ ਪ੍ਰੇਮਣ ਹੋ ਗਈ ਸੀ ਤੇ ਉਹਦਾ ਬਹੁਤਾ ਸਮਾਂ ਗੁਰਦਵਾਰੇ ਦੀ ਸੇਵਾ ਵਿਚ ਹੀ ਖਰਚ ਹੁੰਦਾ। ਦਰਬਾਰ ਸਾਹਿਬ ਦੀਆਂ ਚਾਦਰਾਂ ਤੇ ਸਟੇਜ ਦੇ ਛਾੜ ਅਮੂਮਨ ਉਹੀ ਧੋਂਦੀ। ਉਹ ਸਵੇਰੇ ਨੇਮ ਨਾਲ ਸੁਖਮਨੀ ਸਾਹਿਬ ਦਾ ਪਾਠ ਹੋਣ ਸਮੇਂ ਅਤੇ ਭੋਗ ਪੈਣ ਪਿਛੋਂ ਕਈ ਕਈ ਘੰਟੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦੀ ਰਹਿੰਦੀ। ਪਰ ਜਿਸ ਦਿਨ ਉਹਦੀ ਵਾਰੀ ਸੰਤਾਂ ਨੂੰ ਰੋਟੀ ਭੇਜਣ ਦੀ ਹੁੰਦੀ, ਉਸ ਦਿਨ ਉਹ ਗੁਰਦਵਾਰੇ ਘੱਟ ਨਜ਼ਰ ਆਉਂਦੀ। ਬੜੀਆਂ ਸਧਰਾਂ ਤੇ ਚਾਵਾਂ ਨਾਲ ਉਹ ਪ੍ਰਸ਼ਾਦ ਤਿਆਰ ਕਰਦੀ ਅਤੇ ਜਗਤੇ ਦੇ ਪੁਤਰ ਕੁਲਵੰਤ ਹਥ—ਜਿਸਨੂੰ ਉਹ ਟਕਾ ਜਾਂ ਆਨਾ ਖਰਚਣ ਲਈ ਦੇ ਦੇਂਦੀ—ਪ੍ਰਸ਼ਾਦ ਭੇਜ ਕੇ ਉਹ ਉਤਨਾਂ ਚਿਰ ਉਡੀਕ ਵਿਚ ਰਹਿੰਦੀ ਜਦ ਤਕ ਕਿ ਉਹ ਵਾਪਸ ਨਾ ਆਉਂਦਾ। ਉਹਦੇ ਵਾਪਸ ਆਉਣ ਤੇ ਉਹ ਹਮੇਸ਼ਾਂ ਪੁਛਦੀ—"ਸੰਤ ਕੁਝ ਕਹਿੰਦੇ ਤੇ ਨਹੀਂ ਸਨ ?" ਤੇ ਕੁਲਵੰਤ ਦੇ ਲਾਪ੍ਰਵਾਹੀ ਵਿਚ ਕਹੇ ਸ਼ਬਦ "ਕੁਝ ਨਹੀਂ ਚਾਚੀ !" ਉਹਨੂੰ ਹਮੇਸ਼ਾਂ ਨਿਰਾਸ ਕਰ ਦਿੰਦੇ।

ਇਕ ਵਾਰੀ ਮਾਇਆ ਪੰਜ ਛੇ ਭਾਜੀਆਂ ਬਣਾਈਆਂ

ਖੀਰ ਚਾੜ੍ਹੀ, ਕੜਾਹ ਕੀਤਾ ਅਤੇ ਪਿਸਤਾ ਆਦਿ ਬਰੂਰ ਕੇ ਭੇਜਿਆ। ਇਸ ਵਾਰੀ ਉਹਨੂੰ ਪੂਰੀ ਆਸ ਸੀ ਕਿ ਸੰਤ ਜੀ ਕੁਝ ਨਾ ਕੁਝ ਜ਼ਰੂਰ ਆਖਣਗੇ। ਕੁਲਵੰਤ ਦੇ ਵਾਪਸ ਆਉਣ ਤੇ ਅਗੇ ਵਾਂਗੂੰ ਪਰ ਬੜੀ ਬੇਸਬਰੀ ਨਾਲ ਪੁਛਿਆ "ਕਿਉਂ ਕੁਲਵੰਤ ਸੰਤ ਹੋਰਾਂ ਕੁਝ ਕਿਹਾ ਤੇ ਨਹੀਂ ?"

"ਹਾਂ ਚਾਚੀ" ਕੁਲਵੰਤ ਨੇ ਸਿਰ ਹਿਲਾਉਂਦਿਆਂ ਕਿਹਾ।

"ਕੀ ?" ਮਾਇਆ ਨੇ ਖੁਸ਼ ਹੋਕੇ ਪਛਿਆ।

"ਸੰਤ ਹੋਰਾਂ ਪਹਿਲਾਂ ਪੁਛਿਆ 'ਯੇਹ ਕਿਸਕੇ ਗ੍ਰਿਹਿ ਸੇ ਭੋਜਨ ਲਾਏ ਹੋ ਬੇਟਾ' ਤੇ ਮੈਂ ਜਿਸ ਵੇਲੇ ਆਖਿਆ ਕਿ ਚਾਚੀ ਮਾਇਆ ਦੇ ਘਰੋਂ ਤਾਂ ਉਹ ਬੋਲੇ "ਵੋਹ ਨਾਰੀ ਹਰੀਜਨੋ ਕੀ ਪ੍ਰੇਮਨ ਪ੍ਰਤੀਤ ਹੋਤੀ ਹੈ ਪ੍ਰੰਤੂ ਇਸ ਪ੍ਰਕਾਰ ਕੇ ਰਸਦਾਇਕ ਭੋਜਨ ਮਨ ਕੋ ਇਕਾਗਰ ਨਹੀਂ ਹੋਨੇ ਦੇਤੇ। ਪ੍ਰਭੂ ਨਾਰੀ ਕੋ ਮਨ ਬਾਂਛਤ ਫਲ ਅਰਪਨ ਕਰੇ।" ਮਾਇਆ ਜਦੋਂ ਇਹ ਅਸੀਸ ਸੁਣੀ ਤਾਂ ਬੜੀ ਖੁਸ਼ ਹੋਈ ਤੇ ਫਿਰ ਟੋਕਰੀ ਨੂੰ ਪਿਆਰ ਤੇ ਮਸਤੀ ਨਾਲ ਵੇਖ ਕੇ ਉਸ ਕੁਝ ਸਰੂਰ ਜਿਹਾ ਮਾਸੂਸ ਕੀਤਾ ਤੇ ਉਹਨੂੰ ਇੰਝ ਝਾਉਲਾ ਪਿਆ ਕਿਵੇਂ ਕਿਸੇ ਅਖਾਂ ਮੀਟੇ ਮਸਤ ਸੰਤ ਦੀ ਤਸਵੀਰ ਉਹਦੀਆਂ ਅਖਾਂ ਸਾਹਮਣੇ ਆ ਖਲੋਤੀ ਹੈ ਤੇ ਉਹਦੇ ਕੰਨ "ਪ੍ਰਭੂ ਨਾਰੀ ਕੋ ਮਨ-ਬਾਂਛਤ ਫਲ ਅਰਪਨ ਕਰੇ।" ਦੀ ਆਵਾਜ਼ ਸੁਣ ਰਹੇ ਹਨ। ਤੇ ਜਦੋਂ ਟੋਕਰੀ ਪਟਾਕ ਕਰਕੇ ਹੇਠਾਂ ਡਿਗ ਪਈ ਤਾਂ ਉਹ ਤ੍ਰਬਕ

ਕੇ ਤੁਰ ਗਈ। ਟੋਕਰੀ ਨੂੰ ਛੰਡਿਆ ਝਾੜਿਆ ਅਤੇ ਸੰਤਾਂ ਵਲੋਂ ਵਾਪਸ ਕੀਤੇ ਪ੍ਰਸ਼ਾਦ ਨੂੰ ਉਸ ਜ਼ਮੀਨ ਤੋਂ ਚੁਕ ਕੇ ਬੜੇ ਸੁਆਦ ਨਾਲ ਖਾਧਾ ਤੇ ਨਾਲੋ ਨਾਲ ਸੋਚਣ ਲਗੀ ਕਿ ਸੰਤ ਹੋਰੀ ਪਤਾ ਨਹੀਂ ਕਿਉਂ ਤੀਵੀਆਂ ਨੂੰ ਨਫਰਤ ਕਰਦੇ ਹਨ ਹਾਲਾਂ ਕਿ ਗੁਰੂ ਨਾਨਕ ਦੇਵ ਜੀ ਨੇ ਸਾਫ ਆਖਿਆ ਹੈ "ਸੋ ਕਿਉਂ ਮੰਦਾ ਆਖੀਐ ਜਿਤ ਜੰਮੇ ਰਾਜਾਨ" ਸਾਡਿਆਂ ਸਾਰਿਆਂ ਗੁਰੂਆਂ ਸ਼ਾਦੀਆਂ ਕੀਤੀਆਂ ਪਰ ਸੰਤ ਹੋਰੀ ਪਤਾ ਨਹੀਂ ਕਿਉਂ ਸਾਨੂੰ ਦਰਸ਼ਨ ਦੇ ਕੇ ਨਿਹਾਲ ਨਹੀਂ ਕਰਦੇ।

ਸੰਤਾਂ ਦੇ ਦਰਸ਼ਨਾਂ ਲਈ ਉਹ ਹੁਣ ਬਹੁਤ ਬੇਹਬਲ ਹੋ ਚੁਕੀ ਸੀ। ਉਹ ਕਈ ਵਾਰੀ ਦੁਪਹਿਰ ਨੂੰ ਜਦੋਂ ਮਰਦ ਕੰਮਾਂ ਤੇ ਗਏ ਹੁੰਦੇ, ਜੋੜੀਆਂ ਇਸ ਬਹਾਨੇ ਨਾਲ ਚਲੀ ਜਾਂਦੀ ਕਿ ਉਥੋਂ ਉਹਨੇ ਆਪਣੀ ਜ਼ਮੀਨ ਦੀ ਫਸਲ ਵੇਖਣੀ ਹੈ ਜਾਂ ਹਾਸਲ ਵਸੂਲ ਕਰਨਾ ਹੈ। ਕਈ ਵਾਰੀ ਉਹ ਮਿਟੀ ਦੇ ਘੜੇ ਜਾਂ ਗਲਣੀਆਂ ਕੁਮਹਾਰਾਂ ਤੋਂ ਲੈਣ ਦੇ ਬਹਾਨੇ ਵੀ ਜਾਂਦੀ ਪਰ ਸੰਤਾਂ ਦੇ ਦਰਸ਼ਨ ਨਾ ਹੋ ਸਕੇ। ਉਹ ਕਈ ਵਾਰੀ ਨਿਰਾਸ਼ ਹੋ ਕੇ ਸੋਚਦੀ ਕਿ ਮੈਂ ਕਿਸ ਨਕੰਮੇ ਕੰਮ ਪੈ ਗਈ ਹਾਂ; ਅਗੇ ਹਰ ਵਕਤ ਪਾਠ ਕਰਦੀ ਸਾਂ ਪਰ ਹੁਣ ਇਨਾਂ ਦੇ ਦਰਸ਼ਨਾਂ ਲਈ ਫਜ਼ੂਲ ਧੁਪਾਂ'ਚ ਸੜਦੀ ਰਹਿੰਦੀ ਹਾਂ। ਲੋਕੀ ਕੀ ਕਹਿਣਗੇ ਤੇ ਉਹ ਸੋਚਦੀ ਕਿ ਹੁਣ ਉਹ ਅਗਲੇ ਦਿਨ ਨਹੀਂ ਜਾਏਗੀ ਪਰ ਜਦੋਂ ਅਗਲੇ ਦਿਨ ਦਾ ਉਹ ਸਮਾਂ ਆਉਂਦਾ ਤਾਂ ਉਹ ਅਭੋਲ ਹੀ ਗੁਫਾਂ ਵਲ ਟੁਰ ਪੈਂਦੀ।

ਇਕ ਦਿਨ ਸੰਤਾਂ ਫੁਰਮਾਇਆ—"ਇਸ ਐਤਵਾਰ

ਸੋ ਸੇਵਕ ਕਾ ਏਕ ਸਪਤਾਹਕ ਮੋਨ ਬਰਤ ਪ੍ਰਾਰੰਭ ਕਰਨੇ ਕਾ ਸੰਕਲਪ ਹੈ। ਇਸ ਪ੍ਰਕਾਰ ਕੇ ਮੋਨਬਰਤ ਕਪਟੀ ਔਰ ਕਾਮੀ ਮਨ ਕੋ ਅਧਿਕ ਸਵੱਛ ਕਰਤੇ ਹੈਂ।"

ਇਸ ਖਬਰ ਦੇ ਫੈਲਣ ਵਿਚ ਕੋਈ ਢਿਲ ਨਾ ਲਗੀ; ਕੀ ਤੀਵੀਆਂ ਤੇ ਕੀ ਮਰਦ ਹਰ ਇਕ ਦੀ ਜ਼ਬਾਨ ਤੇ ਮੋਨਬਰਤ ਦਾ ਚਰਚਾ ਸੀ। ਮਾਇਆ ਸੋਚਦੀ ਇਹ ਸੰਤ ਜੀ ਸਚ ਮੁਚ ਕੋਈ ਕਰਨੀ ਵਾਲੇ ਹਨ ਜਿਹੜੇ ਸਤ ਦਿਨ ਹਨੇਰੀ ਘੁਪ ਗੁਫਾਂ ਵਿਚ ਬੈਠੇ ਰਹਿਣਗੇ ਕੇਵਲ ਕੁਝ ਫਲਾਂ ਤੇ ਅਧ ਸੇਰ ਦੁਧ ਤੇ। ਕਈਆਂ ਨੇ ਸੰਤਾਂ ਨੂੰ ਅਜਿਹਾ ਕਰਨ ਤੋਂ ਰੋਕਣ ਲਈ ਸੋਚਿਆ ਪਰ ਕਿਸੇ ਦੀ ਜੁਰਅਤ ਨਹੀਂ ਸੀ ਪੈਂਦੀ ਕਿ ਉਨ੍ਹਾਂ ਨੂੰ ਆਖ ਸਕੇ। ਅਖੀਰ ਐਤਵਾਰ ਆਇਆ ਅਤੇ ਸੰਤਾਂ ਦਾ ਮੋਨ-ਬਰਤ ਸ਼ੁਰੂ ਹੋਗਿਆ। ਫਿਰ ਉਹ ਹਰ ਰੋਜ਼ ਸਵੇਰੇ ਚਾਰ ਵਜੇ ਨਾਲ ਬਾਹਿਰ ਨਿਕਲਦੇ ਅਤੇ ਅਧ ਸੇਰ ਦੁਧ ਅਤੇ ਕੁਝ ਫਲ ਜੋ ਤਕਰੀਬਨ ਪੌਣੇ ਚਾਰ ਵਜੇ ਨਾਲ ਬਾਹਰ ਰਖ ਦਿਤੇ ਜਾਂਦੇ, ਚੁਪ ਚਾਪ ਛਕਕੇ ਗੁਫਾਂ ਦੇ ਅੰਦਰ ਚਲੇ ਜਾਂਦੇ। ਪੂਰਾ ਹਫਤਾ ਇੰਝ ਹੀ ਹੁੰਦਾ ਰਿਹਾ ਅਤੇ ਮੋਨ ਬਰਤ ਤੋੜਨ ਵਾਲੇ ਐਤਵਾਰ ਚਾਰੋਂ ਪਾਰੋਂ ਇਤਨੀ ਸੰਗਤ ਆਈ ਕਿ ਗੁਫਾਂ ਵਿਚ ਤਿਲ ਧਰਨ ਦੀ ਥਾਂ ਨ ਰਹੀ।

ਇਸ ਮੋਨਬਰਤ ਪਿਛੋਂ ਸੰਤਾਂ ਦਾ ਸਤਿਕਾਰ ਬਹੁਤ ਵਧ ਗਿਆ। ਅਤੇ ਖਾਸ ਕਰਕੇ ਮਾਇਆ ਤਾਂ ਹੁਣ ਪੂਰੀ ਪ੍ਰੇਮਣ ਬਣ ਚੁਕੀ ਸੀ ਤੇ ਹੁਣ ਉਹਨੇ ਦਰਸ਼ਨ ਕਰਨ ਲਈ

ਪੂਰੀ ਠਾਨ ਲਈ ਸੀ ਭਾਵੇਂ ਕਦੀ ਕਦੀ ਉਹਨੂੰ ਇਹੋ ਜਹੇ ਭੈਦਾਇਕ ਖਿਆਲ ਝਕਾਉਂਦੇ "ਜੇ ਸੰਤ ਗੁਸੇ ਹੋ ਗਏ ਤਾਂ? ਕਿਧਰੇ ਕੋਈ ਸਰਾਪ ਹੀ ਨ ਦੇ ਦੇਣ ਨਾਲੇ ਸਾਰੇ ਪਿੰਡ ਵਿਚ ਬੇਸ਼ਰਮ ਹੋਣਾ ਪਏਗਾ।" ਪਰ ਇਨ੍ਹਾਂ ਸਾਰਿਆਂ ਸ਼ੰਕਿਆਂ ਦੇ ਬਾਵਜੂਦ ਉਹਦੀ ਆਤਮਾਂ ਉਹਨੂੰ ਸ਼ਾਹਦੀ ਦਿੰਦੀ ਕਿ ਸਤ ਜੀ ਉਹਦੇ ਤੇ ਗੁਸੇ ਹੋਣ ਦੀ ਬਜਾਏ ਪ੍ਰਸੰਨ ਹੋਣਗੇ। ਮਾਇਆ ਮੋਨਬਰਤ ਟੁਟਣ ਵਾਲੇ ਦਿਨ ਤੋਂ ਹੀ ਫਿਰ ਜੋੜੀਆਂ ਕਿਸੇ ਨਾ ਕਿਸੇ ਬਹਾਨੇ ਜਾਣਾ ਸ਼ੁਰੂ ਕਰ ਦਿਤਾ, ਉਹ ਕਈ ਕਈ ਘੰਟੇ ਜੋੜੀਆਂ ਦੀ ਥੰਨ ਤੇ ਬੈਠਕੇ ਗੁਫਾਂ ਵਲ ਵੇਖਦੀ ਰਹਿੰਦੀ ਪਰ ਹਰ ਵਾਰੀ ਉਹਨੂੰ ਨਿਰਾਸ ਹੀ ਆਉਣਾ ਪੈਂਦਾ। ਇਕ ਦਿਨ ਜਦੋਂ ਨਿਰਾਸ਼ ਹੋਕੇ ਮਾਇਆ ਵਾਪਸ ਚਲੀ ਹੀ ਸੀ ਕਿ ਉਹਨੂੰ ਸੰਤ ਜੀ ਦੂਰੋਂ ਨਜ਼ਰ ਆ ਗਏ। ਉਹ ਉਥੇ ਹੀ ਪਥਰ ਵਾਂਗ ਅਹਿਲ ਖੜੀ ਰਹੀ ਅਤੇ ਟਿਕਟਿਕੀ ਬੰਨਕੇ ਸੰਤਾਂ ਵਲ ਤਕਦੀ ਰਹੀ। ਆਖਰ ਸੰਤਾਂ ਦੀ ਵੀ ਇਕ ਅਚਾਨਕ ਨਜ਼ਰ ਉਹਦੇ ਤੇ ਜਾ ਪਈ; ਉਹ ਤ੍ਰਭਕੇ ਤੇ ਸਾਰੇ ਦੇ ਸਾਰੇ ਕੰਬ ਗਏ ਅਤੇ ਉਨ੍ਹਾਂ ਗੁਫਾਂ ਦੇ ਅੰਦਰ ਵੜਨ ਦੀ ਕੀਤੀ। ਪਤਾ ਨਹੀਂ ਉਨ੍ਹਾਂ ਮਾਇਆ ਦਾ ਹਥ ਜੋੜਨਾ ਵੇਖਿਆ ਸੀ ਕਿ ਨਹੀਂ।

ਗੁਫਾਂ ਅੰਦਰ ਜਾਕੇ ਸੰਤਾਂ ਆਪਣੇ ਅੰਦਰ ਕੋਈ ਹਲਚਲ ਮਾਸੂਸ ਕੀਤੀ। ਕਿਸੇ ਤੀਵੀਂ ਦੀਆਂ ਲਲਚਾਇਆਂ ਤੇ ਘਬਰਾਈਆਂ ਨਜ਼ਰਾਂ ਘੜੀ ਮੁੜੀ ਉਨ੍ਹਾਂ ਦੇ ਸਾਮ੍ਹਣੇ ਆਉਂਦੀਆਂ। ਉਹ ਜਿਉਂ ਜਿਉਂ ਉਸ ਦਰਿਸ਼ ਨੂੰ ਭੁਲਾਉਣ

ਵੀ ਕੋਸ਼ਿਸ਼ ਕਰਦੇ, ਤਿਉਂ ਤਿਉਂ ਉਹ ਜ਼ਿਆਦਾ ਯਾਦ ਆਉਂਦਾ। ਉਹ ਸੋਚਦੇ ਕੀ ਮੇਰਾ ਇਹ ਸਾਰਾ ਜਤ ਸਤ ਅਤੇ ਕਈ ਸਾਲਾਂ ਦੀ ਕਠਨ ਤਪਸਿਆ ਕਿਸੇ ਨਾਰੀ ਦੀ ਇਕ ਝਲਕ ਵੀ ਨਹੀਂ ਸਹਿ ਸਕਦੀ ? ਕੀ ਮੇਰਾ ਸਾਰਾ ਪੂਜਾ ਪਾਠ ਇਸ ਅਸ਼ਾਂਤੀ ਨੂੰ ਹਟਾ ਪਹਿਲੇ ਵਰਗੀ ਸ਼ਾਂਤੀ ਨਹੀਂ ਲਿਆ ਸਕਦਾ ? ਇਸ ਤਰ੍ਹਾਂ ਦੇ ਕਈ ਵੀਚਾਰ ਉਹ ਸੋਚਦੇ ਰਹੇ ਪਰ ਉਨ੍ਹਾਂ ਦੇ ਅੰਦਰ ਅਸ਼ਾਂਤੀ ਵਧਦੀ ਹੀ ਗਈ ਵਧਦੀ ਹੀ ਗਈ। ਫਿਰ ਆਪਣੇ ਗੁਰਦੇਵ ਸਾਮ੍ਹਣੇ ਕੀਤੇ ਬਚਨ ਉਨ੍ਹਾਂ ਨੂੰ ਯਾਦ ਆਏ।

"ਨੈਣ ਬੇਟਾ, ਇਸਤਰੀ ਰੂਪੀ ਨਾਗਨ ਸੇ ਬਚ ਕਰ ਰਹਿਨਾ। ਜਿਸ ਪ੍ਰਕਾਰ ਧੂਪ ਸੇ ਛਾਇਆ ਅਲੋਪ ਹੋ ਜਾਤੀ ਹੈ, ਰੋਸ਼ਨੀ ਔਰ ਅੰਧੇਰੇ ਕਾ ਮੇਲ ਨਹੀਂ ਹੋਨੇ ਪਾਤਾ, ਇਸੀ ਪ੍ਰਕਾਰ ਤੁਮ ਨੇ ਅਪਨਾ ਸਵੱਛ ਬ੍ਰਹਮਚਾਰੀ ਜੀਵਨ ਪ੍ਰਭੂ ਕੀ ਲਗਨ ਮੇਂ ਬਤੀਤ ਕਰਨਾ ਹੈ।" ਤੇ ਜੁਆਬ ਵਿਚ ਉਹਨੇ ਆਖਿਆ ਸੀ।

"ਸਤਿ ਬਚਨ ਮਹਾਰਾਜ, ਪ੍ਰਭੂ ਕੀ ਕ੍ਰਿਪਾ ਔਰ ਆਪ ਕੀ ਅਸ਼ੀਰਬਾਦ ਸੇ ਐਸਾ ਹੀ ਹੋਗਾ।"

ਇਹ ਯਾਦ ਆਉਣ ਸਾਰ ਸੰਤ ਹੋਰਾਂ ਸੰਭਲਣ ਲਈ ਫਿਰ ਹੰਭਲਾ ਮਾਰਿਆ ਪਰ ਨਿਸਫਲ। ਬੇ ਆਰਾਮੀ ਤੇ ਅਸ਼ਾਂਤੀ ਹਿਲ ਚੁਕੇ ਤਲਾ ਦੇ ਪਾਣੀ ਵਾਂਗੂੰ ਵਧਦੀ ਹੀ ਗਈ ਵਧਦੀ ਹੀ ਗਈ।

ਉਧਰ ਮਾਇਆ ਸਾਰਾ ਰਸਤਾ ਗੀਟੀਆਂ ਗਿਣਦੀ ਗਈ ਤੇ ਕਈ ਤਰ੍ਹਾਂ ਦੀਆਂ ਸੋਚਾਂ ਵਿਚ ਖੁਬੀ ਰਹੀ।

ਸ਼ਾਮ ਨੂੰ ਸੰਤਾਂ ਦਾ ਕਥਾ ਕਰਨ ਤੇ ਜੀਅ ਨਹੀਂ ਸੀ ਪਰ ਸਾਰਿਆਂ ਨੂੰ ਨਿਰਾਸ ਨਹੀਂ ਸਨ ਕਰਨਾ ਚਾਹੁੰਦੇ ਅਤੇ ਨ ਹੀ ਇਹ ਚਾਹੁੰਦੇ ਸਨ ਕਿ ਕਿਸੇ ਨੂੰ ਉਨ੍ਹਾਂ ਦੇ ਅੰਦਰਲੇ ਤੂਫਾਨ ਦਾ ਪਤਾ ਲਗੇ। ਮਨ ਨੂੰ ਕਾਬੂ ਵਿਚ ਲਿਆਉਣ ਦੇ ਖਿਆਲ ਨਾਲ ਉਨ੍ਹਾਂ ਥੋੜਾ ਚਿਰ ਕਥਾ ਕੀਤੀ ਪਰ ਪ੍ਰਸੰਗ ਸੁਣਾਉਂਦਿਆਂ ਸੁਣਾਉਂਦਿਆਂ ਜਦੋਂ ਕੋਈ ਉਦਾਹਰਨਾ ਦੇਂਦੇ ਤਾਂ ਉਹ ਕਈ ਵਾਰੀ ਭੁਲੇ ਕਿ ਉਨ੍ਹਾਂ ਪ੍ਰਸੰਗ ਕਿਥੇ ਛਡਿਆ ਸੀ। ਕਮਜ਼ੋਰੀ ਨੂੰ ਲੁਕਾਉਣ ਲਈ ਫਿਰ ਉਨ੍ਹਾਂ ਕਥਾ ਸਮਾਪਤ ਕਰ ਢੋਲਕੀ ਤੇ ਸ਼ਬਦ ਸ਼ੁਰੂ ਕੀਤੇ ਪਰ ਕਈ ਵਾਰੀ ਢੋਲਕੀ ਵੀ ਬਜਾਉਂਦਿਆਂ ਬਜਾਉਂਦਿਆਂ ਬੇਤਾਲ ਹੋ ਗਏ ਅਤੇ ਇੰਝ ਮਾਸੂਸ ਕੀਤਾ ਜਿਵੇਂ ਉਨ੍ਹਾਂ ਦੇ ਹਥ ਥਕ ਕੇ ਚੂਰ ਹੋ ਗਏ ਹਨ। ਕਈ ਤੁਕਾਂ ਵੀ ਉਨ੍ਹਾਂ ਅਜ ਉਲਟ ਪੁਲਟ ਪੜ੍ਹੀਆਂ। ਇਹ ਸਾਰੀਆਂ ਤਰੁਟੀਆਂ ਅਜ ਪਹਿਲੀ ਵਾਰੀ ਵੇਖਣ ਵਿਚ ਆਈਆਂ ਸਨ। ਕਈਆਂ ਮਾਸੂਸ ਵੀ ਕੀਤਾ ਪਰ ਕਾਰਨ ਪੁਛਣ ਦਾ ਕੋਈ ਹੌਂਸਲਾ ਨ ਕਰ ਸਕਿਆ। ਰਾਤ ਨੂੰ ਸੰਤਾਂ ਪ੍ਰਸ਼ਾਦ ਨ ਛਕਿਆ ਅਤੇ ਨ ਹੀ ਸਾਰਿਆਂ ਦੇ ਆਖਣ ਤੇ ਹਕੀਮ ਹਰਾਂ ਤੋਂ ਗਰਮ ਸਰਦ ਦੀ ਦਵਾਈ ਲਈ। ਕਈਆਂ ਦੇ ਆਖਣ ਤੇ ਵੀ ਸੰਤਾਂ ਆਪਣੀ ਸੇਵਾ ਲਈ ਕਿਸੇ ਨੂੰ ਉਥੇ ਰਾਤ ਠਹਿਰਨ ਨ ਦਿਤਾ। ਸਾਰੀ ਰਾਤ ਅਕੜੇਂਸਾਂ ਆਉਂਦੀਆਂ ਰਹੀਆਂ ਤੇ ਉਹ ਇਕ ਮਿੰਟ ਲਈ ਵੀ ਨ ਸੌਂ ਸਕੇ।

ਮਾਇਆ ਵੀ ਸਾਰੀ ਰਾਤ ਬੜੀ ਤੰਗੀ ਨਾਲ ਕਟੀ ਤੇ ਕਈ ਤਰ੍ਹਾਂ ਦੀਆਂ ਸੋਚਾਂ ਵਿਚ ਗੜੂੰਦ ਰਹੀ। ਕਿਉਂ ਨ ਸੰਤਾਂ ਕੋਲ ਔਲਾਦ ਮੰਗਣ ਦੇ ਬਹਾਨੇ ਚਲੀ ਜਾਵਾਂ ? ਇਹਦੇ ਵਿਚ ਹਰਜ ਹੀ ਕੀ ਹੈ! ਪਰ ਫਿਰ ਸੋਚਦੀ ਕਿਧਰੇ ਉਹ ਕ੍ਰੋਧ ਵਿਚ ਹੀ ਨ ਆ ਗਏ ਹੋਣ। ਜੇ ਕਲ ਮੇਰੀ ਅਜ ਵਾਲੀ ਗਲ ਸਾਰੇ ਪਿੰਡ ਵਿਚ ਹੁਗ ਗਈ ਤਾਂ ਤੇ ਮੇਰਾ ਪਿੰਡ ਵਿਚ ਰਹਿਣਾ ਵੀ ਅਸੰਭਵ ਹੋ ਜਾਏਗਾ। ਉਹਨੇ ਇੰਝ ਮਾਸੂਸ ਕੀਤਾ ਜਿਵੇਂ ਖਬਰ ਹੁਗ ਜਾਉਣ ਕਾਰਨ ਸਾਰੇ ਦੇ ਸਾਰੇ ਨੌਜਵਾਨ ਮੁੰਡੇ ਇਤਨੇ ਗਜ਼ਬ ਵਿਚ ਆ ਗਏ ਹਨ ਕਿ ਉਹ ਲਾਲ ਬਿੰਬ ਕੀਤੀਆਂ ਅਖਾਂ ਤੇ ਹਥ ਵਿਚ ਸੋਟੀਆਂ ਲੈ ਉਹਦਾ ਦਰਵਾਜ਼ਾ ਭੰਨ ਰਹੇ ਤੇ ਉੱਚੀ ਉੱਚੀ ਆਖ ਰਹੇ ਹਨ "ਮਾਇਆ ਦੀਏ ਬਚੀਏ, ਹੁਣ ਤੂੰ ਬਾਹਰ ਤੇ ਨਿਕਲ" ਜਿਵੇਂ ਉਹ ਉਹਨੂੰ ਕਚਿਆਂ ਖਾ ਜਾਉਣਗੇ। ਇਕ ਪਾਸੇ, ਉਸ ਮਾਸੂਸਿਆ ਪਿੰਡ ਦੀਆਂ ਕੁਝ ਝਰੀਠ ਬੁਢੀਆਂ ਘੁਸਰ ਮੁਸਰ ਕਰ ਰਹੀਆਂ ਹਨ। ਮਾਇਆ ਡਰ ਗਈ ਤੇ ਕੰਬੀ। ਫਿਰ ਉਸ ਹਿੰਮਤ ਕਰਕੇ ਬੰਦ ਦਰਵਾਜ਼ੇ ਨਾਲ ਕੰਨ ਲਾਕੇ ਆਵਾਜ਼ ਸੁਣਨ ਦੀ ਕੀਤੀ। ਕਾਲੀ ਸ਼ਾਹ ਰਾਤ ਵਿਚ ਚੁਪ ਚਾਪ ਪਸਰੀ ਪਈ ਸੀ। ਹਾਂ ਕਦੀ ਕਦੀ ਕਿਸੇ ਕੁਤੇ ਦੇ ਭੌਕਣ ਦੀ ਆਵਾਜ਼ ਉਹਨੂੰ ਸੁਣਾਈ ਦਿੰਦੀ। ਕੁਝ ਹੌਸਲਾ ਕਰ ਉਸ ਇਨ੍ਹਾਂ ਜਕੋ ਤਕਿਆਂ ਵਿਚ ਹੀ ਰਾਤ ਲੰਘਾ ਛਡੀ।

ਸਵੇਰੇ ਸਵੇਰੇ ਮਾਇਆ ਚਾਰੇ ਪਾਸਿਉਂ ਕਨਸੋਆਂ ਲਈਆਂ ਪਰ ਉਹਨੂੰ ਹਰ ਇਕ ਤੋਂ ਕੇਵਲ ਇਹੀ ਪਤਾ ਲਗਾ

ਕਿ ਸੰਤਾਂ ਦੀ ਤਬੀਅਤ ਠੀਕ ਨਹੀਂ ਸੀ। ਚਾਰੇ ਪਾਸੇ ਠੀਕ ਵਾਯੂਮੰਡਲ ਵੇਖ ਉਹ ਆਪਣੇ ਰਾਤ ਵਾਲੇ ਡਰ ਤੇ ਕੁਝ ਸ਼ਰਮਾਈ।

ਮਾਇਆ ਨੂੰ ਹੁਣ ਪੂਰਾ ਯਕੀਨ ਹੋ ਚੁਕਾ ਸੀ ਕਿ ਸੰਤ ਉਹਦੇ ਜਾਣ ਤੇ ਗੁਸੇ ਨਹੀਂ ਹੋਏ। ਤੇ ਉਹ ਠੀਕ ਸਮੇਂ ਸਿਰ ਗੁਫਾਂ ਵਲ ਟੁਰ ਪਈ। ਕੜਕਦੀ ਧੁਪਾਂ ਵਿਚ ਉਸ ਵੇਖਿਆ, ਗੁਫਾਂ ਦਾ ਦਰਵਾਜ਼ਾ ਬੰਦ ਸੀ। ਫਿਰ ਦਰਵਾਜ਼ਾ ਖੁਲਿਆ ਅਤੇ ਉਸ ਵੇਖਿਆ ਸੰਤ ਜੀ ਬਾਹਰ ਆਕੇ ਦੂਰ ਉਹਦੇ ਸਾਮ੍ਹਣੇ ਆਕੇ ਖੜੇ ਹੋ ਗਏ ਅਤੇ ਚਾਰੇ ਪਾਸੇ ਵੇਖਕੇ ਇਸ਼ਾਰੇ ਨਾਲ ਮਾਇਆ ਨੂੰ ਆਪਣੇ ਵਲ ਸਦਿਆ। ਉਹ ਡਰਦੀ ਡਰਦੀ ਸੰਤਾਂ ਵਲ ਟੁਰ ਪਈ ਪਰ ਜਿਉਂ ਜਿਉਂ ਉਹ ਨੇੜੇ ਜਾਂਦੀ ਗਈ ਉਹਦੀ ਘਬਰਾਹਟ ਵਧਦੀ ਗਈ। ਔਲਾਦ ਮੰਗਣ ਦਾ ਬਹਾਨਾ ਉਹਨੇ ਪਹਿਲੇ ਹੀ ਘੜ ਲਿਆ ਸੀ ਤੇ ਆਖਰ ਨੇੜੇ ਹੁੰਦੀ ਗਈ ਹੁੰਦੀ ਗਈ। ਨੇੜੇ ਆ ਜਾਉਣ ਤੇ ਸੰਤਾਂ ਉਹਦੇ ਵਲ ਅਖ ਭਰਕੇ ਤਕਿਆ ਤੇ ਮਾਇਆ ਵੀ ਡਰਦਿਆਂ ਡਰਦਿਆਂ ਆਪਣੀ ਨਜ਼ਰ ਇਕ ਵਾਰੀ ਉੱਚੀ ਕੀਤੀ ਤੇ ਫਿਰ ਸਿਰ ਨੀਵਾਂ ਪਾਲਿਆ ਅਤੇ ਧੜਮ ਕਰਕੇ ਸੰਤਾਂ ਦ ਚਰਨਾਂ ਵਿਚ ਡਿਗ ਪਈ। ਜਦ ਉਨ੍ਹਾਂ ਮਾਇਆ ਨੂੰ ਬਾਹੋਂ ਪਕੜ ਕੇ ਉਠਾਇਆ ਤਾਂ ਉਨ੍ਹਾਂ ਇੰਝ ਮਾਲੂਮ ਕੀਤਾ ਜਿਵੇਂ ਉਨ੍ਹਾਂ ਨੂੰ ਬਿਜਲੀ ਦੀ ਕਰੰਟ ਲਗੀ ਹੈ। ਅਜ ਉਨ੍ਹਾਂ ਪਹਿਲੀ ਵਾਰੀ ਕਿਸੇ ਤੀਵੀਂ ਦੇ ਨਾਜ਼ਕ ਅੰਗਾਂ ਦੀ ਨਿਘੀ ਛੋਹ ਪ੍ਰਾਪਤ ਕੀਤੀ ਸੀ। ਇਸ ਨਾਲ ਉਨ੍ਹਾਂ ਇਕ ਕਾਂਬਾ ਜਿਹਾ ਮਾਲੂਮ ਕੀਤਾ ਜਿਹੜਾ ਕਿ ਉਨ੍ਹਾਂ ਦੇ ਸਾਰੇ ਜਿਸਮ ਵਿਚ

ਫੈਰਨ ਧਸ ਗਿਆ। ਮਾਇਆ ਝਕਦਿਆਂ ਝਕਦਿਆਂ ਉਚਾ ਤਕਿਆ। ਉਸਦੀ ਪਿਆਸੀਆਂ ਅਖੀਆਂ ਅਤੇ ਉਮਲਦੀ ਜਵਾਨੀ ਨੂੰ ਵੇਖ ਸੰਤ ਮੁਸਕਰਾਏ "ਅਬ ਡਰਨੇ ਕੀ ਕੋਈ ਆਵਸ਼ਕਤਾ ਨਹੀਂ, ਨਾਰੀ ਤੁਮ ਪ੍ਰਬਲ ਹੋ" ਤੇ ਫਿਰ ਉਹ ਗੁਫਾਂ ਵਲ ਟੁਰ ਪਏ। ਮਾਇਆ ਉਨ੍ਹਾਂ ਦੇ ਪਿਛੇ ਪਿਛੇ ਜਾ ਰਹੀ ਸੀ।

ਸ਼ਾਮ ਨੂੰ ਜਦੋਂ ਸਾਰੇ ਨੌਜਵਾਨ ਰੋਜ਼ ਦੀ ਤਰ੍ਹਾਂ ਕਥਾ ਸੁਣਨ ਅਤੇ ਸੰਤਾਂ ਦਾ ਹਾਲ ਪੁਛਣ ਆਏ ਤਾਂ ਗੁਫਾਂ ਭਾਂ ਭਾਂ ਕਰ ਰਹੀਆਂ ਸਨ। ਤੇ ਮੁੜ ਫਿਰ ਕਿਸੇ ਮਾਇਆ ਦੀ ਵੀ ਸ਼ਕਲ ਪਿੰਡ ਵਿਚ ਨ ਵੇਖੀ।



# ਰਾਜੂ

ਰਾਜੂ ਸਾਡੇ ਪਿੰਡ ਦੇ ਉਨ੍ਹਾਂ ਮਰਦਾਂ ਵਿਚੋਂ ਸੀ ਜਿਨ੍ਹਾਂ ਨੂੰ ਆਪਣੀ ਉਮਰ ਦਾ ਕਾਫੀ ਹਿੱਸਾ ਕੁਆਰਿਆਂ ਗੁਜ਼ਰ ਜਾਣ ਕਰਕੇ, ਇਹ ਯਕੀਨ ਹੋ ਚੁਕਾ ਸੀ ਕਿ ਉਹ ਸਾਰੀ ਉਮਰ ਛੜੇ-ਛਾਂਡ ਹੀ ਰਹਿਣਗੇ ਤੇ ਉਨ੍ਹਾਂ ਦੀਆਂ ਮੌਤਾਂ ਤੇ ਸੁਹਾਗਣਾਂ ਦੇ ਸੁਹਾਗ ਨਹੀਂ ਖੁਸਣਗੇ। ਇਨ੍ਹਾਂ ਵਿਚੋਂ ਹਰ ਇਕ ਨੂੰ ਪਤਾ ਸੀ ਕਿ ਕਿਹੜੇ ਕਿਹੜੇ ਉਸ ਵਾਂਗੂੰ ਸਾਰੀ ਉਮਰ ਕੁਆਰੇ ਰਹਿ ਕੇ ਉਸ ਦਾ ਸਾਥ ਦੇਣਗੇ। ਜਦੋਂ ਕਦੀ ਕਿਸੇ ਕੁਆਰੇ ਦੀ ਉਮਰ

ਤੀਹ ਤੋਂ ਉਪਰ ਲੰਘ ਜਾਂਦੀ ਤਾਂ ਉਹ ਸਾਰੇ ਉਹਨੂੰ ਵੀ ਆਪਣਾ ਸਾਥੀ ਸਮਝਣ ਲਗ ਪੈਂਦੇ। ਇਕ ਦੂਜੇ ਦੇ ਮਿਲਣ ਤੇ ਉਹ ਨਵੇਂ ਸਾਥੀ ਦੇ ਆਉਣ ਨਾਲ ਵਧੀ ਗਿਣਤੀ ਤੇ ਖੁਸ਼ੀ ਪ੍ਰਗਟ ਕਰਦੇ ਅਤੇ ਦਿਲ ਨੂੰ ਢਾਰਸ ਦਿੰਦੇ ਕਿ ਉਨ੍ਹਾਂ ਦੀ ਗਿਣਤੀ ਵਿਚ ਇਸ ਪਿੰਡ ਦੇ ਕਈ ਹੋਰ ਕੁਆਰੇ ਵੀ ਤਾਂ ਸ਼ਾਮਲ ਹੋ ਰਹੇ ਹਨ। ਪਰ ਜਦੋਂ ਕਦੀ ਉਨ੍ਹਾਂ ਨੂੰ ਆਪਣੇ ਵਿਚੋਂ ਕਿਸੇ ਸਾਥੀ ਦੇ ਸਾਕ ਹੋ ਜਾਣ ਦਾ ਪਤਾ ਲਗਦਾ ਤਾਂ ਉਨ੍ਹਾਂ ਸਾਰਿਆਂ ਨੂੰ ਅਫਸੋਸ ਹੁੰਦਾ। ਸਾਥੀ ਦੀ ਡੋਲੀ ਵੇਖਣ ਤੇ ਉਨ੍ਹਾਂ ਸਾਰਿਆਂ ਦੀਆਂ ਸੁਤੀਆਂ ਤੇ ਅਧ-ਮੋਈਆਂ ਸਧਰਾਂ ਫਿਰ ਜਾਗ ਉਠਦੀਆਂ ਤੇ ਉਨ੍ਹਾਂ ਨੂੰ ਕੁਝ ਦਿਨ ਬੜੀ ਕਠਨਤਾ ਨਾਲ ਗੁਜ਼ਾਰਨੇ ਪੈਂਦੇ।

ਪਿਛਲੇ ਪੰਜਾਂ ਛੇਆਂ ਮਹੀਨਿਆਂ ਵਿਚ ਰਾਜੂ ਦੇ ਕਈ ਸਾਥੀ ਵਿਆਹੇ ਗਏ ਸਨ। ਰਾਜੂ ਵੀ ਬੜੇ ਹਥ ਪੈਰ ਮਾਰੇ ਪਰ ਬਿਚਾਰੇ ਨੂੰ ਨਿਰਾਸਤਾ ਹੀ ਵੇਖਣੀ ਪਈ। ਇਕ ਦਿਨ ਉਸ ਮੈਨੂੰ ਆਕੇ ਦਸਿਆ "ਕਿਸ਼ ਪਤੈ ਈ ਬਾਬੂ, ਫਰਮਾਨੇ ਮਰਾਸੀਏ ਨਾ ਵੀ ਸਾਕ ਵਈ ਗਿਐ।" ਮੈਂ ਉਹਦੇ ਵਲ ਵੇਖਿਆ, ਇੰਝ ਜਾਪਦਾ ਸੀ ਜਿਵੇਂ ਉਹ ਰੋਣਾ ਚਾਹੁੰਦਾ ਹੈ। ਉਹਨੂੰ ਹੁਣ ਇਸ ਗਲ ਦਾ ਦੁਖ ਸੀ ਕਿ ਉਹਦੇ ਸਾਰੇ ਸਾਥੀ ਜਾਂ ਤਾਂ ਵਿਆਹੇ ਗਏ ਸਨ ਅਤੇ ਜਾਂ ਮਰ ਚੁਕੇ ਸਨ ਤੇ ਉਹ ਕਲ-ਮਕੱਲਾ ਰਹਿ ਗਿਆ ਸੀ। ਉਹ ਅਗੇ ਆਪਣੇ ਆਪ ਨੂੰ ਬਾਕੀ ਸਾਰਿਆਂ ਸਾਥੀਆਂ ਨਾਲੋਂ ਚੰਗਾ ਤੇ ਉੱਚਾ ਸਮਝਦਾ ਸੀ ਕਿਉਂ ਜੋ ਉਹਦਾ ਇਕ ਵਾਰੀ ਤਾਂ ਸਾਕ ਹੋਇਆ ਸੀ ਨਾ, ਪਰ ਬਾਕੀ ਸਾਰੇ ਤਾਂ ਇਤਨੇ ਬਦਨਸੀਬ ਸਨ ਕਿ ਉਨ੍ਹਾਂ ਦੇ ਹਾਲਾਂ ਤਕ ਸਾਕ ਹੋਣ

ਦਾ ਜ਼ਿਕਰ ਹੀ ਨਹੀਂ ਸੀ ਕਦੀ ਹੋਇਆ। ਮੈਂ ਜਦੋਂ ਰਾਜੂ ਦਾ ਰੋਣਹਾਕਾ ਮੂੰਹ ਵੇਖਿਆ ਤਾਂ ਮੈਨੂੰ ਵੀ ਬੜਾ ਦੁਖ ਹੋਇਆ। 'ਤੇ ਤੂੰ ਹੁਣ ਵਿਆਹ ਕਦੋਂ ਕਰੇਂਗਾ ?"

"ਮਿੰਗੀ ਹੁਣ ਕੁਣ ਦੇਣੈਂ ਬਾਬੂ। ਨਿਕਿਆ ਹੋਨਿਆਂ ਹਿਕ ਵਾਰੀ ਸਾਕ ਵਿਆ ਇਆ ਪਰ ਹੁਸ ਰਨਧਦੇ ਡਾਕਡਰੇ ਨੀ ਮਸਤੀ ਨਾਲ ਮੁੜੀ ਗਿਆ ਸਿਆ" ਤੇ ਉਹਦੇ ਅਰਮਾਨ ਦੇ ਅਥਰੂਆਂ ਦੇ ਰੂਪ ਵਿਚ ਵਹਿ ਤੁਰੇ। ਫਿਰ ਮੈਨੂੰ ਯਾਦ ਆਇਆ ਕਿ ਇਕ ਵਾਰੀ ਰਾਜੂ ਮੈਨੂੰ ਦਸਿਆ ਸੀ ਕਿ ਉਹ ਆਪਣਿਆਂ ਸਾਰਿਆਂ ਭਰਾਵਾਂ ਨਾਲੋਂ ਭਾਵੇਂ ਛੋਟਾ ਸੀ ਪਰ ਹੈਸੀ ਸਭ ਤੋਂ ਸੋਹਣਾ ਤੇ ਕਿਵੇਂ ਉਹਦਾ ਕਣਕ-ਭਿਨਾ ਰੰਗ, ਮੋਟੀਆਂ ਕਾਲੀਆਂ ਅਖਾਂ ਤੇ ਚੌੜਾ ਚੋਕਲਾ ਮਥਾ ਵੇਖਦਿਆਂ ਸਾਰ ਹੀ ਬਰਕਤ ਮਰਾਸੀਏ ਆਪਣੀ ਧੀ ਦਾ ਸਾਕ ਰਾਜੂ ਨਾਲ ਕਰ ਦਿਤਾ ਸੀ। ਪਰ ਜਦੋਂ ਉਹਦੀ ਖਬੀ ਦੁਖਦੀ ਅਖ ਵਿਚ, ਪਿੰਡ ਦੇ ਡਾਕਟਰ ਗੁਰੇ ਕੋਲੋਂ ਗਲਤੀ ਨਾਲ ਅਖਾਂ ਦੀ ਦਵਾਈ ਦੀ ਥਾਂ ਤੇਜ਼ਾਬ ਪੈ ਜਾਣ ਤੇ ਵਗ ਗਈ ਸੀ ਤਾਂ ਬਰਕਤ ਮਰਾਸੀਏ ਆਪਣੀ ਧੀ ਦਾ ਸਾਕ ਮੋੜ ਲਿਆ ਸੀ। ਉਸ ਦਿਨ ਤੋਂ ਲੈਕੇ ਹਾਲਾਂ ਤਕ ਰਾਜੂ ਦਾ ਸਾਕ ਨਹੀਂ ਸੀ ਹੋ ਸਕਿਆ।

ਰਾਜੂ ਦੇ ਚਲੇ ਜਾਣ ਤੇ ਵੀ ਮੈਂ ਉਹਦੀ ਬਾਬਤ ਹੀ ਸੋਚਦਾ ਰਿਹਾ। ਰਾਜੂ ਦੀ ਉਮਰ ਚਾਲੀ ਦੇ ਕਰੀਬ ਹੋ ਚੁਕੀ ਸੀ ਪਰ ਵਿਚਾਰਾ ਹਾਲਾਂ ਤਕ ਕਿਸੇ ਨਾਜ਼ਕ ਤੇ ਗੋਰੇ ਹਥ ਦੀ ਛੋਹ ਪ੍ਰਾਪਤ ਨਹੀਂ ਸੀ ਕਰ ਸਕਿਆ। ਕੀ ਮੁਸਲਮਾਨਾਂ ਦੀਆਂ

ਇਤਨੀਆਂ ਕੁੜੀਆਂ ਵਿਚੋਂ ਕੋਈ ਇਤਨੀ ਕੁਰਬਾਨੀ ਨਹੀਂ ਕਰ ਸਕਦੀ ਕਿ ਬਾਕੀ ਉਮਰ ਰਾਜੂ ਨਾਲ ਕਟਣ ਲਈ ਤਿਆਰ ਹੋ ਜਾਏ ? ਕੀ ਇਹ ਇਵੇਂ ਤਰਸਦਾ ਹੋਇਆ ਹੀ ਇਸ ਜਹਾਨ ਤੋਂ ਕੂਚ ਕਰ ਜਾਏਗਾ ? ਕਿਤਨਾ ਬਦਨਸੀਬ ਹੁੰਦਾ ਹੈ ਉਹ ਜੋ ਸਾਰੀ ਉਮਰ ਚਾਹੁਣ ਤੇ ਵੀ ਕਿਸੇ ਤੀਵੀਂ ਦੀ ਨਿਘੀ ਛੋਹ ਪ੍ਰਾਪਤ ਨਹੀਂ ਕਰ ਸਕਦਾ ! ਫਿਰ ਰਾਜੂ ਵਿਚ ਨੁਕਸ ਹੀ ਕੀ ਹੈ ? ਕੀ ਹੋਇਆ ਉਹਦੀ ਅਖ ਇਕੋ ਹੈ ਤਾਂ। ਆਖਰ ਉਹ ਕਮਾਈਦਾਰ ਹੈ। ਉਹਦੇ ਪਠਿਆਂ ਵਿਚ ਜਾਨ, ਉਹਦੇ ਡੌਲਿਆਂ ਵਿਚ ਜ਼ੋਰ ਅਤੇ ਉਹਦੀ ਪੜੀ ਵਾਂਗ ਚੌੜੀ ਛਾਤੀ ਵਿਚ ਕੁਆਰੇ ਸੁਤੇ ਅਰਮਾਨ ਹਨ ! ਉਹਦੀਆਂ ਵੀ ਤੇ ਕਿਸੇ ਸੁੰਦਰ ਤੀਵੀਂ ਨੂੰ ਵੇਖਣ ਤੇ ਦਿਲ ਵਿਚ ਝਰਨਾਟਾਂ ਛਿੜਦੀਆਂ ਹੋਣ ਗੀਆਂ !! ਜੇ ਰਬ ਨੇ ਸਾਰੀ ਉਮਰ ਕੁਆਰਾ ਹੀ ਰਖਣਾ ਸੀ ਤਾਂ ਉਹਨੂੰ ਪੈਦਾ ਹੀ ਨ ਕਰਦਾ। ਕੀ ਮੈਂ ਵੀ ਨਹੀਂ ਉਹਦੇ ਲਈ ਆਪਣੇ ਕਿਸੇ ਮਜ਼ੇਰੇ ਦੀ ਧੀ..............

ਦਰਵਾਜ਼ਾ ਖਲ੍ਹਿਆ ਅਤੇ ਮੈਂ ਵੇਖਿਆ ਕਿ ਰਾਜੂ ਹਾਲੀਂ ਤਕ ਵੀ ਬਾਹਰ ਖਲੋਤਾ ਕੁਝ ਸੋਚ ਰਿਹਾ ਸੀ। ਅਜ ਉਹਦੀ ਸ਼ਕਲ ਕਿਸੇ ਭਿਆਨਕ ਇਰਾਦੇ ਕਾਰਨ ਬੜੀ ਡਰਾਉਣੀ ਜਾਪਦੀ ਸੀ "ਬਸ ਬਾਬੂ, ਮ੍ਹਾੜੇ ਕੋਲੂੰ ਹੋਰ ਨਹੀਂ ਹੁਣ ਇਸ ਤਰ੍ਹਾਂ ਤਰਸਣ ਹੋਣਾ ਗਡੀ ਮਿਲਣੇ ਆਂ ਆਪਣਿਆਂ ਨਿਖੜਿਆਂ ਭਰਾਵਾਂ ਕੀ" ਰਾਜੂ ਕਿਸੇ ਦ੍ਰਿੜ ਇਰਾਦੇ ਨਾਲ ਬੋਲਿਆ। ਮੈਨੂੰ ਯਾਦ ਆਇਆ ਕਿ ਕਿਵੇਂ ਰਾਜੂ ਦੇ ਦੋਵੇਂ ਭਰਾ ਮਿਰਜ਼ੂ ਤੇ ਯਾਤਾ ਵੀ ਸਾਰੀ ਉਮਰ ਕੁਆਰਿਆਂ ਹੀ ਕੱਟ ਕੇ ਚਲ ਬਸੇ

ਸਨ। ਕੀ ਰਾਜੂ ਆਪਣੇ ਆਪ ਨੂੰ ਖਤਮ ਕਰਨ ਤੇ ਵੀ ਤੁਲ ਪਏਗਾ, ਇਸ ਦਾ ਮੈਨੂੰ ਚਿਤ-ਚੇਤਾ ਵੀ ਨਹੀਂ ਸੀ। ਮੈਂ ਉਹਨੂੰ ਢਾਰਸ ਦਿੰਦਿਆਂ ਆਖਿਆ "ਰਾਜੂ ਘਾਬਰਣ ਦੀ ਕੋਈ ਗਲ ਨਹੀਂ। ਜੇ ਇਹ ਗਲ ਸੀ ਤਾਂ ਤੂੰ ਮੈਨੂੰ ਪਹਿਲਾਂ ਦਸਦਾ। ਝਲਿਆ ਕੁੜੀਆਂ ਥੋੜੀਆਂ ਨੇ। ਤੈਨੂੰ ਪਤਾ ਹੋਣਾ ਚਾਹੀਦਾ ਏ ਕਿ ਸਾਡੇ ਦੇਸ਼ ਵਿਚ ਕੁੜੀਆਂ ਇਤਨੀਆਂ ਨੇ ਕਿ ਹਰ ਇਕ ਮੁੰਡੇ ਦੇ ਹਿਸੇ ਪੰਜ ਪੰਜ ਆਉਂਦੀਆਂ ਨੇ।" ਮੇਰੀ ਇਹ ਗਲ ਸੁਣ ਰਾਜੂ ਦੀ ਮੁਸਕਣੀ ਨਿਕਲ ਗਈ। ਉਹਨੂੰ ਮੇਰੇ ਤੇ ਪੂਰਾ ਵਿਸ਼ਵਾਸ਼ ਸੀ ਤਦੇ ਤਾਂ ਉਹ ਦੁਖ ਦੀ ਹਰ ਗਲ ਮੇਰੇ ਅਗੇ ਆਕੇ ਕਰਦਾ ਹੁੰਦਾ ਸੀ।

"ਅਲਾ ਨੀ ਕਸਮੇਂ ਬਾਬੂ ਜੇ ਮਾੜਾ ਹਿਹੁ ਕੰਮ ਕਰੀਂ ਸਟੇਂ ਤੇ ਮੈਂ ਤੈਂਡੀ ਮਰਬਾਨੀ ਸਾਰੀ ਯਾਤੀ'ਚ ਨ ਭੁਲਾਸਾਂ।" ਉਸ ਮੈਨੂੰ ਤਰਲੇ ਲੈਂਦਿਆਂ ਆਖਿਆ।

"ਫਿਕਰ ਨ ਕਰ ਰਾਜੂ" ਉਹਨੂੰ ਖੁਸ਼ ਵੇਖਕੇ ਮੈਂ ਵੀ ਕੁਝ ਖੁਸ਼ੀ ਮਾਸੂਸ ਕਰਦਿਆ ਕਿਹਾ।

ਰਾਜੂ ਅਗੇ ਕੰਮ ਬਹੁਤ ਘਟ ਕਰਦਾ ਹੁੰਦਾ ਸੀ। ਬੱਸ ਇਤਨਾ ਜਿਸਨਾਲ ਕਿ ਉਹਦਾ ਨਿਰਬਾਹ ਹੋ ਜਾਂਦਾ। ਉਹ ਸਾਡੀਆਂ ਮੱਝਾਂ ਦਾ ਕੰਮ ਕਰਕੇ ਬਾਕੀ ਚਾਚੇ ਗਾਬੇ ਦੀ ਘਾਣੀ ਪੀੜਦਾ ਰਹਿੰਦਾ। ਗਾਬਾ ਉਹਨੂੰ ਇਸਦੇ ਬਦਲੇ ਵਿਚ ਰੋਟੀ ਕਪੜਾ ਦੇ ਦਿੰਦਾ। ਸਾਡੀਆਂ ਮੱਝਾਂ ਦਾ ਕੰਮ ਕਰਕੇ ਜਦੋਂ ਉਹ

ਬਾਜ਼ਾਰ ਵਿਚੋਂ ਵੀ ਲੰਘਦਾ ਤਾਂ ਸਾਰੇ ਖ਼ਤਰੀ ਦੁਕਾਨਦਾਰ ਉਹਦੇ ਨਾਲ ਟਿਚਕਰਾਂ ਕਰਦੇ। ਇਕ ਆਖਦਾ

"ਯੁਤੇ ਨੂੰ ਗਾਬੇ ਬਾਬੂ ਅਗੇ ਵੇਚ ਦਿਤਾ ਹੈ ਤੇ ਇਹਨੂੰ ਹਾਲਾਂ ਤਕ ਪਤਾ ਹੀ ਨਹੀਂ ਲਗ ਸਕਿਆ।"

"ਪਰ ਇਹ ਯਾਤਾ ਹੈ ਕਿ ਰਾਜੂ" ਦੂਜਾ ਝੱਟ ਬੋਲ ਪੈਂਦਾ। ਇਹ ਸੁਣ ਤੀਜਾ ਝੱਟ ਆਖਦਾ "ਨ ਇਹ ਰਾਜੂ ਹੈ ਤੇ ਨ ਇਹ ਯਾਤਾ, ਇਹ ਤਾ ਮਿਰਜ਼ੂ ਵੇ, ਰਾਜੂ ਨੂੰ ਮੋਇਆਂ ਤਾਂ ਦਸ ਸਾਲ ਹੋਣ ਲਗੇ ਨੇ।"

ਚੋਥਾ ਮੂੰਹ ਪਕਾ ਕਰਕੇ ਰਾਜੂ ਨੂੰ ਪਕੜ ਕੇ ਖਲਾਰ ਲੈਂਦਾ ਅਤੇ ਆਖਦਾ—"ਸਾਰੇ ਭਈ ਤੁਸੀ ਚੁਪ ਕਰੋ, ਇਹ ਆਪ ਸਭ ਕੁਝ ਸਚ ਸਚ ਦਸੇਗਾ ਅਤੇ ਅਗੋਂ ਤੋਂ ਸਾਰੇ ਮਾਂ ਪਿਓ ਦੇ ਪੁਤਰ ਇਹਨੂੰ ਉਸੇ ਨਾ ਨਾਲ ਬਲਾਉਣ। ਹਾਂ ਭਈ ਹੁਣ ਸਚੋ ਸਚ ਦਸ ਤੇਰਾ ਨਾਂ ਕੀ ਏ ?"

ਸਿਧਾ ਸਾਧਾ ਰਾਜੂ ਉਸ ਸਾਊ ਮੂੰਹ ਵਲ ਵੇਖਕੇ ਉਹਦੇ ਤੇ ਯਕੀਨ ਕਰ ਲੈਂਦਾ ਕਿ ਉਹ ਮਖੌਲ ਨਹੀਂ ਕਰ ਰਿਹਾ ਤੇ ਝਟ ਬੋਲ ਪੈਂਦਾ—"ਕਸਮੇਂ ਕੁਰਾਨ ਸ਼ਰੀਫ ਨੀਂ, ਮਾੜਾ ਨਾਂ ਰਾਜੂ ਵੇ। ਯਾਤਾ ਤੇ ਮਿਰਜ਼ੂ ਅਲਾ ਨੀ ਕਸਮੇ ਚਰੋਕਣੇ ਮਰੀ ਗਏ ਨੇ।"

"ਪਰ ਇਹ ਸਾਰੇ ਤੈਨੂੰ ਫਿਰ ਯਾਤਾ ਤੇ ਮਿਰਜ਼ੂ ਕਿਉਂ ਸਦਦੇ ਨੇ" ਉਹ ਫਿਰ ਮੂੰਹ-ਪਕਾ ਕਰਕੇ ਪੁਛਦਾ।

"ਐਵੇਂ ਸੂਰਨੀ ਨੇ ਬਕਨੇ ਰਹਿਣੇ ਨੁ" ਤੇ ਫਿਰ ਸਾਰੇ ਰਲਕੇ ਰੌਲਾ ਪਾ ਦਿੰਦੇ "ਕੀ..........ਕੀ.........ਕੀ...... ਯਾਤਾ ਉਵੇ ਮਿਰਜ਼ੂ ਉਏ.........ਕੀ.........ਕੀ.........ਕੀ" ਤੇ ਨਾਲੇ

ਤਾੜੀਆਂ ਮਾਰ ਕੇ ਖਿੜ ਖਿੜ ਹਸਦੇ। ਰਾਜੂ ਇਸ ਰੌਲੇ ਵਿਚੋਂ ਮੁਸ਼ਕਲ ਨਾਲ ਲੰਘ ਸਾਡੇ ਘਰ ਆ ਸਾਹ ਲੈਂਦਾ ਤੇ ਚਾਬੀਆਂ ਰਖਕੇ ਆਪਣੇ ਘਰ ਦੂਜੇ ਪਾਸਿਉਂ ਵੱਲਾ ਮਾਰਕੇ ਜਾਂਦਾ।

ਰਾਜੂ ਹੁਣ ਕੰਮ ਦਬਾ ਕੇ ਕਰਨ ਲਗ ਪਿਆ। ਹੁਣ ਉਹ ਸਾਰੇ ਪਿੰਡ ਦੇ ਡੰਗਰ ਚਾਰਦਾ। ਸਾਵਨ ਭਾਦਰੋਂ ਦੇ ਦਿਨ ਹੋਣ ਕਰਕੇ ਬਾਹਰ ਘਾਹ ਵੀ ਬਹੁਤ ਸੀ ਅਤੇ ਨਾਲੇ ਰਾਜੂ ਆਪਣੇ ਪਿੰਡ ਦਾ ਹੋਣ ਕਰਕੇ ਸਾਰਿਆਂ ਆਪਣੇ ਆਪਣੇ ਡੰਗਰ ਇਹਨੂੰ ਚਾਰਨ ਵਾਸਤੇ ਦੇਣੇ ਸ਼ੁਰੂ ਕਰ ਦਿਤੇ। ਅਗਲੇ ਚਰਵਾਹੇ ਉਪਰਲੀਆਂ ਢੋਕਾਂ ਦੇ ਹੋਣ ਕਰਕੇ, ਡੰਗਰਾਂ ਨੂੰ ਰਸਤੇ ਵਿਚ ਹੀ ਛਡ ਕੇ ਘਰ ਟੁਰ ਜਾਂਦੇ ਸਨ ਜਿਸ ਕਰਕੇ ਕਈਆਂ ਦੀਆਂ ਬਕਰੀਆਂ ਕਈ ਕਈ ਘੰਟੇ ਨਹੀਂ ਸਨ ਲਭਦੀਆਂ। ਰਾਜੂ ਡੰਗਰ ਚਾਰਨ ਤੋਂ ਇਲਾਵਾ ਸ਼ਾਰਾਂ ਦਿਨ ਘਾਹ ਵੀ ਕਪਦਾ ਰਹਿੰਦਾ। ਸ਼ਾਮੀ ਦੇ ਚਾਰ ਪੰਡਾਂ ਚਾਰ ਚਾਰ ਆਨੇ ਮਝਾਂ ਵਾਲਿਆਂ ਅਗੇ ਵੇਚ ਦਿੰਦਾ। ਫਿਰ ਸ਼ਾਮ ਨੂੰ ਸਾਡੀਆਂ ਮਝਾਂ ਦਾ ਗਿਤਾਵਾ ਕਰਨ ਤੋਂ ਇਲਾਵਾ ਉਸ ਹੋਰ ਕਈਆਂ ਦੀਆਂ ਮੱਝਾਂ ਦਾ ਗਿਤਾਵਾ ਕਰਨਾ ਵੀ ਸ਼ੁਰੂ ਕਰ ਦਿਤਾ। ਹੁਣ ਉਹਨੂੰ ਇਕ ਮਿੰਟ ਵੀ ਵਿਅਰਥ ਗੁਆਉਣਾ ਚੁਭਦਾ ਸੀ।

ਇਕ ਸ਼ਾਮ ਨੂੰ ਜਦੋਂ ਰਾਜੂ ਕੰਮ ਕਾਜ ਤੋਂ ਵਿਹਲਾ ਹੋ ਘਾਹ ਕਪ ਰਿਹਾ ਸੀ ਕਿ ਵਰੋਛੇ ਤਲੀ ਦੀ ਧੀ ਸੈਦਾਂ ਸ਼ਾਹ ਦੇ ਖੂਹ ਤੋਂ ਪਾਣੀ ਭਰਕੇ ਜਾਉਂਦਿਆਂ ਜਾਉਂਦਿਆਂ ਰਸਤੇ ਵਿੱਚ ਹੀ ਖਲੋ ਗਈ।

"ਵੇ ਰਾਜੂ ਹੁਣ ਤੇ ਬੜਾ ਕੰਮ ਕਰਨ ਲਗ ਪਿਐਂ"

"ਹੋਰ ਕੇਹ ਕਰਾਂ ਹੁਣ ਸੈਦੋ" ਰਾਜੂ ਹੈਰਾਨਗੀ ਨੂੰ ਲੁਕਾਂਉਦਿਆ ਹੋਇਆਂ ਬੋਲਿਆ "ਅਖ਼ੀਰ ਅਸਾਂ ਵੀ ਤੇ ਕੋਈ ਸੂਤਰ ਜੋੜਨਾ ਹੋਇਆ ਨਾ" ਤੇ ਫਿਰ ਰਾਜੂ ਲਲਚਾਉਂਦੀਆਂ ਨਜ਼ਰਾਂ ਨਾਲ ਸੈਦੋ ਵਲ ਵੇਖਿਆ। ਸੈਦੋ ਵੀ ਰਾਜੂ ਦਾ ਮਤਲਬ ਸਮਝ ਗਈ। "ਬੰਦੇ ਕੋਲ ਪੈਸੇ ਬਹੁੰ ਹਵਣ ਤੇ ਕੁੜੀਆਂ ਨਾ ਕੇਹ ਘਾਟੇ। ਪੈਸੇ ਬਹੁੰ ਸਾਰੇ ਜੋੜ ਜੇ ਕੁਸੇ ਸ਼ਈ ਨੀ ਕੁੜੀ ਨਾਲ ਨਿਕਾਹ ਕਰਾਣਾ ਹਈ ਤੇ।"

"ਜੇ ਮੁਾੜੇ ਕੋਲ ਬਹੁੰ ਸਾਰੇ ਪੈਸੇ ਵਹੀ ਗਛਣ ਤਾਂ ਤੂੰ..............." ਤੇ ਬਾਕੀ ਦੀ ਗਲ ਰਾਜੂ ਦੇ ਮੂੰਹ ਵਿਚ ਹੀ ਰਹੀ। ਉਹ ਕਈ ਯਤਨ ਕਰਨ ਤੇ ਵੀ ਗਲ ਪੂਰੀ ਨ ਕਰ ਸਕਿਆ।

ਸੈਦੋ ਜਦੋਂ ਇਹ ਵਿਲਕਣੀ ਭਰੀ ਅਧ-ਪਚਧੀ ਗਲ ਸੁਣੀ ਤਾਂ ਉਹਦੀ ਮੁਸਕਣੀ ਨਿਕਲ ਗਈ। ਉਸ ਪਿਆਰ ਭਰੀ ਨਜ਼ਰ ਨਾਲ ਇਕ ਵਾਰੀ ਰਾਜੂ ਦੀ ਚੌੜੀ ਛਾਤੀ ਤੇ ਭਰਵੇਂ ਡੌਲਿਆਂ ਵਲ ਵੇਖਿਆ ਅਤੇ ਆਪਣੇ ਘੜਿਆਂ ਨੂੰ ਸਾਂਭਦੀ ਹੋਈ ਘਰ ਵਲ ਟੁਰ ਪਈ। ਰਾਜੂ ਨੂੰ ਉਸ ਪਿਆਰ-ਭਰੀ ਨਜ਼ਰ ਨੇ ਮਸਤ ਕਰ ਦਿਤਾ। ਅਜ ਦਾ ਸੁਆਦ ਉਹਨੂੰ ਪਹਿਲੀ ਵਾਰੀ ਆਇਆ ਸੀ। ਜਿਤਨਾ ਚਿਰ ਸੈਦੋ ਜਾਂਦੀ ਨਜ਼ਰ ਆਉਂਦੀ ਰਹੀ, ਰਾਜੂ ਉਸੇ ਵਲ ਹੀ ਵੇਖਦਾ ਰਿਹਾ। ਫਿਰ ਰਾਜੂ ਉਸੇ ਮਸਤੀ ਵਿਚ ਮਸਤ ਹੋਕੇ ਘਾਹ ਕਪਣਾ ਸ਼ੁਰੂ ਕਰ ਦਿਤਾ ਤੇ ਨਾਲੇ

ਸਚਣ ਲਗਾ ਕਿ ਸੱਚੀ ਮੁਚੀ ਪੈਸਾ ਸਾਰੇ ਕੰਮ ਸਾਰ ਸਕਦਾ। ਹੈ ਮੇਰੇ ਕੋਲ ਚਾਰ ਪੈਸੇ ਹੋ ਜਾਉਣ ਦਾ ਹੀ ਤੇ ਨਤੀਜਾ ਹੈ ਜੋ ਸੋਦੋ ਜਹੀਆਂ ਰੰਨਾਂ ਵੀ ਉਹਦੇ ਨਾਲ ਗਲਾਂ ਕਰਨ ਲਗ ਪਈਆਂ ਹਨ। ਕਿਹਾ ਜੰਗਾ ਹੁੰਦਾ ਜੇ ਮੈਂ ਪਹਿਲਾਂ ਹੀ ਇਤਨੀ ਮੇਹਨਤ ਕਰਕੇ ਕੁਝ ਰੁਪਿਆ ਇਕਠਾ ਕਰ ਲੈਂਦਾ। ਉਸ ਇੰਝ ਮਾਸੂਸ ਕੀਤਾ ਜਿਵੇਂ ਸੈਦੋ ਹਾਲਾਂ ਵੀ ਖੜੀ ਸੀ। "ਜੇ ਸੈਦੋ ਜਹੀ ਬਾਂਕੀ ਰੰਨ ਮਿਲੀ ਗਛੈ ਤੇ ਅਲਾ ਪਾਕ ਨੀ ਕਸਮੇਂ, ਹੋਰ ਲੋੜੀਨਾ ਕੇਹ ਵੇ।" ਉਹ ਬੁੜ ਬੜਾਇਆ ਤੇ ਉਸ ਇਕ ਨਿਘ ਜਹੀ ਮਾਸੂਸ ਕੀਤੀ। ਫਿਰ ਉਹਦੀਆਂ ਮੁਸਕਣੀਆਂ ਨਿਕਲ ਗਈਆਂ। ਤੇ ਉਸ ਸ਼ੁਕਰ ਕੀਤਾ ਕਿ ਉਸ ਫਰਮਾਨੋ ਦੇ ਵਿਆਹ ਵਾਲੇ ਦਿਨ ਆਤਮਘਾਤ ਨਹੀਂ ਸੀ ਕਰਲਿਆ, ਨਹੀਂ ਤੇ ਉਹਨੂੰ ਅਜ ਦਾ ਦਿਨ ਵੇਖਣ ਵਿੱਚ ਨਸੀਬ ਨ ਹੁੰਦਾ ਤੇ ਫਿਰ ਉਹਦਾ ਸਿਰ ਕਿਸੇ ਦੇ ਅਹਿਸਾਨ ਨਾਲ ਝੁਕ ਗਿਆ।

'ਸਚੀ ਬਾਬੂ ਨਾ ਜੰਤਕ ਥਿਐ ਬੜਾ ਨੇਕ ਤੇ ਅਕਲਵੰਦ। ਅਤਾਲੇ ਐਵੇਂ ਤੇ ਨਹੀਂ ਨਾ 'ਠਾਰਾਂ' 'ਠਾਰਾਂ' ਜਮਾਤਾਂ ਪੜ੍ਹੀ ਸਟਣੇ।" ਇਹੋ ਜਹੇ ਖਿਆਲਾਂ ਵਿਚ ਗੜੂੰਦ ਰਾਜੂ ਕਾਫੀ ਹਨੇਰਾ ਪੈਣ ਤੇ ਵੀ ਘਾਹ ਕਟਦਾ ਰਿਹਾ। ਉਸ ਘਾਹ ਦੇ ਢੇਰ ਵਲ ਵੇਖਿਆ ਜਿਹੜਾ ਭਾਵੇਂ ਰੋਜ਼ ਨਾਲੋਂ ਦੂਣਾ ਹੋ ਗਿਆ ਸੀ ਪਰ ਫਿਰ ਵੀ ਉਹਨੂੰ ਜ਼ਰਾ ਨਹੀਂ ਸੀ ਥਕਾਵਟ ਮਾਸੂਸ ਹੋਈ! ਸਾਰਾ ਘਾਹ ਉਸ ਮਸਾਂ ਮਸਾਂ ਝਰਨੇ ਵਿਚ ਮਿਟਾਇਆ ਅਤੇ ਕਿਸੇ ਅਗੰਮੀ ਮਸਤੀ ਵਿਚ ਘਰ ਵਲ ਟੁਰ ਪਿਆ।

ਆਮਦਨ ਵਧ ਜਾਣ ਤੇ ਰਾਜੂ ਸੋਚਿਆ ਕਿ ਜੇ ਉਹ

ਗਾਥੇ ਨਾਲ ਰਿਹਾ ਤਾਂ ਉਹ ਇਤਨੀ ਮਿਹਨਤ ਦੇ ਬਾਵਜੂਦ ਵੀ ਇਕ ਧੇਲਾ ਨਹੀਂ ਜੋੜ ਸਕੇਗਾ। ਇਹ ਸੋਚ ਉਹ ਗਾਬੇ ਕੋਲੋਂ ਇਕ ਕਮਰਾ ਲੈਕੇ ਵਖ ਹੋ ਗਿਆ। ਸਾਰੇ ਹੈਰਾਨ ਸਨ ਕਿ ਇਸ ਉਮਰੇਂ ਰਾਜੂ ਨੂੰ ਵਖ ਹੋਣ ਦੀ ਕੀ ਲੋੜ ਹੈ ? ਰਾਜੂ ਨੂੰ ਆਪ ਰੋਟੀ ਪਕਾਉਣੀ ਪੈਂਦੀ। ਧੂਏਂ ਨਾਲ ਉਹਦੀ ਇਕੋ ਇਕ ਅਖ ਲਾਲ ਸੁਰਖ ਹੋ ਜਾਂਦੀ ਅਤੇ ਉਹਦੇ ਵਿਚੋਂ ਪਾਣੀ ਵਗਣ ਲਗ ਪੈਂਦਾ। ਕਈ ਵਾਰੀ ਉਹ ਤੰਗ ਪੈ ਜਾਂਦਾ ਅਤੇ ਗਾਬੇ ਨਾਲ ਫਿਰ ਰਹਿਣ ਦੀ ਸੋਚਦਾ ਪਰ ਸੈਦੇ ਦੀ ਗਲ ਨੂੰ ਚੇਤੇ ਕਰਕੇ ਉਹ ਦਿਨ ਕਟਦਾ ਹੀ ਗਿਆ।

ਰਾਜੂ ਦੇ ਕਪੜੇ ਅਮੂਮਨ ਫਟੇ ਹੋਏ ਹੀ ਹੁੰਦੇ। ਉਹ ਉਨ੍ਹਾਂ ਨੂੰ ਆਪ ਹੀ ਗੰਢਦਾ ਤੇ ਤਰੋਪੇ ਲਾਂਦਾ ਰਹਿੰਦਾ। ਇਕ ਵਾਰੀ ਪਾਏ ਕਪੜੇ ਉਹ ਉਦੋਂ ਤਕ ਨਹੀਂ ਸੀ ਲਾਹੁੰਦਾ ਜਦ ਤਕ ਕਿ ਉਨ੍ਹਾਂ ਵਿਚ ਇਕ ਲੀਰ ਵੀ ਹੁੰਦੀ। ਕਪੜੇ ਤਾਂ ਉਹਨੇ ਕਦੇ ਜੰਮ ਕੇ ਵੀ ਨਹੀਂ ਸਨ ਧੋਤੇ। ਗਰਮੀਆਂ ਵਿਚ ਪਸੀਨਾ ਆ ਆਕੇ ਆਪੇ ਸੁਕ ਜਾਂਦਾ; ਮੈਲੇ ਕੁਚੈਲੇ ਹੋਕੇ ਉਨ੍ਹਾਂ ਦਾ ਰੰਗ ਵੀ ਬਦਲ ਜਾਂਦਾ। ਪਰ ਸੈਦੇ ਨਾਲ ਮੁਲਾਕਾਤ ਵਾਲੇ ਦਿਨ ਤੋਂ ਉਹ ਕਪੜਿਆਂ ਦਾ ਬੜਾ ਖਿਆਲ ਰਖਣ ਲਗ ਪਿਆ ਸੀ। ਬੂਟਾਂ ਦਾ ਤਾਂ ਉਹ ਮੰਗ ਤੰਗ ਕੇ ਗੁਜ਼ਾਰਾ ਕਰ ਹੀ ਲੈਂਦਾ। ਉਹਦੇ ਇਕ ਪੈਰ ਵਿਚ ਕੈਨਵਿਸ ਦਾ ਫਟਾ ਬੂਟ ਅਤੇ ਦੂਜੇ ਪੈਰ ਵਿਚ ਚਮੜੇ ਦਾ ਗੰਢਿਆ ਤਰੋਪੜ ਆਮ ਵੇਖਿਆ ਜਾਂਦਾ। ਇਨ੍ਹਾਂ ਬੂਟਾਂ ਦਾ ਸਾਈਜ਼ ਵੀ ਕਦੀ ਵਧ ਘਟ ਹੀ ਇਕੋ ਜਿਹਾ ਹੁੰਦਾ।

ਇਕ ਗਲ ਜਿਸ ਲਈ ਰਾਜੂ ਬਚਪਨ ਤੋਂ ਮਸ਼ਹੂਰ ਸੀ

ਉਹ ਇਹ ਸੀ ਕਿ ਉਹ ਨਾ ਤਾਂ ਪੁਰਾਣਾਂ ਘਸਿਆ ਹੋਇਆ ਭਨ-ਤੋੜ ਲੈਂਦਾ ਅਤੇ ਨ ਹੀ ਪੁਰਾਣੇ ਜਾਂ ਮੈਲੇ ਨੋਟ। ਉਹ ਉਹੋ ਹੀ ਭਨ-ਤੋੜ ਲੈਂਦਾ ਜਿਹੜਾ ਨਵਾਂ ਹੋਵੇ ਅਤੇ ਨੋਟ ਉਹ ਜਿਹੜਾ ਹਥ ਲਾਇਆਂ ਪੁੜ-ਪੁੜ ਕਰੇ। ਲੋਕੀ ਹਾਲਾਂ ਤਕ ਨਹੀਂ ਸਨ ਇਹਦਾ ਭੇਦ ਜਾਣ ਸਕੇ। ਸਾਰੇ ਲੋਕੀ ਰਾਜੂ ਨੂੰ ਮਜ਼ੂਰੀ ਦੇਣ ਲਈ ਨਵਾਂ ਨੋਟ ਜਾਂ ਨਵਾਂ ਭੰਨ-ਤੋੜ ਹਰ ਵਕਤ ਵਖ ਰਖੀ ਰਖਦੇ। "ਹਿਹੁ ਠੀਕਰੀਆਂ ਤੇ ਮੈਂ ਘਿਨਲਾ ਨਾ ਭਾਵੇਂ ਮਰੀ ਗਛਾਂ।" ਉਹ ਆਖਦਾ ਜਦੋਂ ਕੋਈ ਉਹਨੂੰ ਘਸੇ ਜਾਂ ਵਰਤੇ ਪੈਸੇ ਦਿੰਦਾ। ਨਵੇਂ ਪੈਸੇ ਜਾਂ ਨੋਟ ਲੈਣ ਤੇ ਸ਼ਾਇਦ ਉਹ ਇਸ ਲਈ ਜ਼ਿਦ ਕਰਦਾ ਕਿਉਂ ਕਿ ਉਹਨੂੰ ਇਹ ਡਰ ਸੀ ਕਿ ਜੇ ਉਸ ਘਸੇ ਪੈਸੇ ਲਏ ਤਾਂ ਹੋ ਸਕਦਾ ਸੀ ਕਿ ਵਰਤੇਂ ਸਮੇਂ ਇਨ੍ਹਾਂ ਨੂੰ ਕੋਈ ਪ੍ਰਵਾਨ ਹੀ ਨ ਕਰੇ।

ਜਦੋਂ ਵੀ ਉਹਨੂੰ ਕੋਈ ਜੁਆਨ ਕੁੜੀ ਮਿਲਦੀ ਤਾਂ ਉਹ ਉਹਦੇ ਵਲ ਕਿਤਨਾ ਕਿਤਨਾ ਚਿਰ ਵੇਖਦਾ ਰਹਿੰਦਾ। ਜਾਬੇ ਵਿਚ ਨਹਾਂਦੀਆਂ ਜਾਂ ਕਪੜੇ ਧੋਂਦੀਆਂ ਅਧ-ਨੰਗੀਆਂ ਜ਼ਨਾਨੀਆਂ ਨੂੰ ਛੁਪ ਲੁਕ ਕੇ ਵੇਖਣ ਲਈ ਉਹ ਕਦੀ ਕਦੀ ਡੰਗਰਾਂ ਨੂੰ ਪਾਣੀ ਪਲਾਉਣ ਦਾ ਬਹਾਨਾ ਕਰਕੇ ਜਾਬੇ ਵੀ ਚਲਾ ਜਾਂਦਾ। ਕਈਆਂ ਦੀਆਂ ਮਝਾਂ ਉਹ ਸਨ੍ਹਾਰ ਕਰਾਉਣ ਲਈ ਲੈ ਤਾਂ ਜਾਂਦਾ ਪਰ ਉਸ ਤੋਂ ਪਿਛੋਂ ਦੋ ਇਕ ਦੋ ਦਿਨ ਉਹਨੂੰ ਬੜੀ ਤਕਲੀਫ ਨਾਲ ਗੁਜ਼ਾਰਨੇ ਪੈਂਦੇ। ਨਟਣੀਆਂ ਵਲ ਤਾਂ ਉਸ ਕਈ ਵਾਰ ਲਲਚਾਉਂਦੀਆਂ ਅਖਾਂ ਨਾਲ ਵੇਖਿਆ ਵੀ ਪਰ ਜਦੋਂ ਦੀ ਉਹਦੀ ਸੈਦੋ ਨਾਲ ਮੁਲਾਕਾਤ ਹੋਈ ਸੀ ਉਹ ਉਸ

ਦਿਨ ਤੋਂ ਆਪਣੇ ਅੰਦਰ ਕੋਈ ਤਬਦੀਲੀ ਅਨਭਵ ਕਰਨ ਲਗ ਪਿਆ ਸੀ। ਉਹ ਹੁਣ ਆਪਣੇ ਆਪਨੂੰ ਕਿਸੇ ਦੀ ਅਮਾਨਤ ਖਿਆਲ ਕਰਦਾ। ਕਿਸੇ ਪਰਾਈ ਤੀਵੀਂ ਵਲ ਵੇਖਣ ਸਮੇਂ ਹੁਣ ਉਹਨੂੰ ਕੁਝ ਝਿਜਕ ਆਉਂਦੀ ਸੀ ਪਰ ਸੋਦੋ ਵਲ ਵੇਖਣਾ ਆਪਣਾ ਹਕ ਸਮਝਦਾ ਸੀ। ਕਿਸੇ ਲੰਘਦੀ ਕੁੜੀ ਵਲ ਵੇਖ ਕੇ ਉਹ ਦਿਲ ਵਿਚ ਕਹਿੰਦਾ--"ਹੁਣ ਹੋਰ ਕੁਸੇ ਵਰ ਕੇਹ ਤਕਣਾ ਹੋਇਆ। ਜੇ ਸੋਦੋ ਹਿਹੁ ਗਲ ਸੁਣੀ ਕੇ ਬਿਟਰੀ ਗਛੇ ਤੇ ਅਲਾ ਨੀ ਕਸਮੇਂ ਮੈਂ ਤੇ ਕਿਸੇ ਸ਼ਉ ਜੋਗਾ ਨਾ ਰਵਾਂ।"

ਕਾਫੀ ਪੈਸੇ ਜੁੜ ਜਾਣ ਤੇ ਰਾਜੂ ਸਭ ਤੋਂ ਪਹਿਲਾਂ ਸੋਦੋ ਲਈ ਗਹਿਣੇ ਬਨਵਾਉਣ ਦੀ ਕੀਤੀ। "ਅਸੀ ਕੁਸੇ ਰਨ ਧਵੇ ਨਾਲੋਂ ਘਟ ਵਾਂ ਹਿਹੁ ਨਾ ਪਈ ਆਖੇ ਸੋਦੋ ਜੋ, ਰਾਜੂ ਮੈਂਡੇ ਆਸਤੇ ਚਾਰ ਟੂੰਬਾਂ ਹੀ ਨਹੀਂ ਘੜਾਈਆਂ।" ਤੇ ਦੂਜੇ ਦਿਨ ਹੀ ਉਹ ਰਾਮ ਚੰਦ ਸਨਿਆਰੇ ਨੂੰ ਸਾਈ ਦੇ ਆਇਆ।

ਜ਼ੇਵਰ ਤੋਂ ਇਲਾਵਾ ਉਹ ਮਹੁੰਮਦ ਮੋਚੀ ਨੂੰ ਜ਼ਰੀ ਦੀ ਜੁਤੀ ਬਨਾਣ ਲਈ ਵੀ ਆਖ ਆਇਆ।

ਇਕ ਦਿਨ ਰਾਜੂ ਨੂੰ ਪਤਾ ਲਗਾ ਕਿ ਸੋਦੋ ਦਾ ਪਿਓ ਧੀ ਦਾ ਸਾਕ ਲਾਲੂ ਮਰਾਸੀਏ ਦੇ ਪੁਤਰ ਕਰਮੇਂ ਨਾਲ ਕਰਨਾ ਚਾਹੁੰਦਾ ਹੈ। ਰਾਜੂ ਬੜਾ ਚਿੰਤਾਤੁਰ ਹੋਇਆ। ਉਹਨੂੰ ਪੂਰਨ ਵਿਸ਼ਵਾਸ਼ ਸੀ ਕਿ ਸੋਦੋ ਕਿਸੇ ਹੋਰ ਨਾਲ ਵਿਆਹ ਕਰਨਾ ਕਦੀ

ਪ੍ਰਵਾਨ ਨਹੀਂ ਕਰੇਗੀ। ਉਹ ਕਿਸੇ ਅਜਿਹੇ ਮੌਕੇ ਦੀ ਤਲਾਸ਼ ਵਿਚ ਸੀ ਜਦੋਂ ਕਿ ਉਹ ਸੈਦੋ ਨਾਲ ਸਾਰੀ ਗਲਬਾਤ ਕਰ ਸਕੇ। ਆਖਰ ਇਕ ਸ਼ਾਮ ਨੂੰ ਸੈਦੋ ਕਲ ਮਕਲੀ ਉਹਨੂੰ ਸ਼ਾਹ ਦੇ ਖੂਹ ਤੇ ਪਾਣੀ ਭਰਦੀ ਦਿਸੀ। ਉਸ ਝਟ ਜੋੜੇ ਪੈਸੇ ਕਢੇ, ਚਾਂਦੀ ਦੇ ਨਵੇਂ ਨਕੋਰ ਗਹਿਣੇ ਜੇਬ ਵਿਚ ਪਾਏ ਅਤੇ ਜ਼ਰੀ ਦੀ ਜੁਤੀ ਕਪੜੇ ਵਿਚ ਵਲੇਟ ਕੇ ਸ਼ਾਹ ਦੇ ਖੂਹ ਵਲ ਟੁਰ ਪਿਆ। ਜਦੋਂ ਰਾਜੂ ਖੂਹ ਤੇ ਪਹੁੰਚਿਆਂ ਤਾਂ ਸੈਦੋ ਪਾਣੀ ਭਰ ਚੁਕੀ ਸੀ ਰਾਜੂ ਜਾਂਦਿਆਂ ਸਾਰ ਆਖਿਆ—"ਸੈਦੋ ਸੁਣਿਐ ਤੈਂਡਾ ਪਿਓ ਤੇ ਤੈਂਡਾ ਸਾਕ ਲਾਲੂ ਨੇ ਪੁਤਰੇ ਕਰਮੇਂ ਨਾਲ ਕਰਨ ਲਗੇ ?"

"ਤੇ ਤੈਂਡੀ ਕਹਿ ਮਰਜ਼ੀ ਵੇ ਜੇ ਮੈਂ ਸਾਰੀ ਧਾਤੀ ਕੰਵਾਰੀ ਟਿਕੀ ਰਹਾਂ।"

"ਪਰ ਤੂੰ ਮਿਘੀ ਜੇ ਆਖਿਆ ਸਿਆ ਜੇ ਪੈਸੇ ਬਹੁੰ ਸਾਰੇ ਜੋੜ ਜੇ ਕੁਸੈ ਸ਼ਈ ਨੀ ਕੁੜੀ ਨਾਲ ਨਿਕਾਹ ਕਰਨਾ ਈ ਤੇ। ਹਿਧਰ ਤਕੇ ਨਾ" ਤੇ ਉਸ ਸਾਰੇ ਕਠੇ ਕੀਤੇ ਨਵੇਂ ਨਕੋਰ ਨੋਟ, ਲਿਸ਼ ਲਿਸ਼ ਕਰਦਾ ਭੰਨ-ਤੋੜ ਚਿਟੇ ਦੁਧ ਚਾਂਦੀ ਦੇ ਚੰਮ ਚੰਮ ਕਰਦੇ ਗਹਿਣੇ, ਟਸ਼ ਟਸ਼ ਕਰਦੀ ਜ਼ਰੀ ਦੀ ਜੁਤੀ, ਸਭ ਚੀਜ਼ਾਂ ਸੈਦੋ ਅਗੇ ਧਰ ਛਡੀਆਂ।

ਸਦੋ ਇਹ ਵੇਖ ਕੇ ਹੈਰਾਨ ਹੋ ਗਈ। ਉਹਨੂੰ ਕਦੀ ਇਹ ਆਸ ਹੀ ਨਹੀਂ ਸੀ ਹੋ ਸਕਦੀ ਕਿ ਰਾਜੂ ਵੀ ਉਹਦੇ ਲਈ ਇਤਨੀਆਂ ਚੀਜ਼ਾਂ ਕਠੀਆਂ ਕਰ ਸਕਦਾ ਹੈ। ਉਹ ਹਸ ਪਈ।

"ਵੇ ਰਾਜੂ, ਮੈਂ ਤੇ ਅਲਾ ਨੀ ਕਸਮੇਂ ਤੇਂਡੇ ਨਾਲ ਮਸਖਰੀ ਕੀਤੀ ਆਈ।"

ਰਾਜੂ ਹੈਰਾਨ ਰਹਿ ਗਿਆ। ਉਹਨੂੰ ਪੈਰਾਂ ਹੇਠੋਂ ਮਿਟੀ ਨਿਕਲਦੀ ਜਾਪੀ। ਉਹਦੇ ਅੰਗ ਢੇਥੇ ਪੈ ਗਏ। ਸਾਰੀਆਂ ਚੀਜ਼ਾਂ ਇਕ ਇਕ ਕਰਕੇ ਉਹਦੇ ਹਥੋਂ ਡਿਗ ਪਈਆਂ। ਉਹਨੂੰ ਇਤਨਾ ਪਤਾ ਵੀ ਨਾ ਲਗਾ ਕਿ ਸੈਦੋ ਕਿਸ ਵੇਲੇ ਪਾਣੀ ਦੇ ਭਰੇ ਘੜੇ ਚੁਕਕੇ ਚਲੀ ਗਈ ਸੀ।



# ਬੱਗੀ

ਕਰਮ ਬਖ਼ਸ਼ੇ ਨੂੰ ਬੱਗੀ ਦਾਜ ਵਿਚ ਮਿਲੀ ਸੀ। ਉਹਦੇ ਮੱਖਣ ਵਰਗੇ ਕੂਲੇ ਚਿਟੇ ਵਾਲ, ਲੰਮੀ ਪੂਛਲ, ਨਿਕੇ ਨਿਕੇ ਸਿੰਗ ਤੇ ਮਧਰੇ ਜਹੇ ਕਦ ਬੁਤ ਨੂੰ ਜੋ ਵੀ ਵੇਖਦਾ, ਸ਼ਲਾਘਾ ਕਰਨੋਂ ਨਹੀਂ ਸੀ ਰਹਿ ਸਕਦਾ। ਨੇਕਾਂ ਉਹਦੀ ਵਹੁਟੀ ਵੀ ਕਿਸੇ ਗਲੋਂ ਘੀਟ ਨਹੀਂ ਸੀ। ਲਮਾ ਕਦ, ਪਤਲਾ ਲੱਕ, ਕਣਕ ਭਿੰਨਾ ਰੰਗ ਤੇ ਭੜਕੀਲੇ ਨਕਸ਼, ਚੜ੍ਹਦੀ ਜਵਾਨੀ ਨਾਲ ਇੰਨੇ ਫਬਦੇ ਸਨ ਕਿ ਕਰਮ ਬਖ਼ਸ਼ਾ ਪਹਿਲੀ ਤੱਕਣੀ ਤੇ ਹੀ ਮੋਹਤ

ਹੋ ਗਿਆ ਸੀ, ਜਦੋਂ ਉਹਨੇ ਨੇਕਾਂ ਨੂੰ ਮਾਨੂ ਮਲਿਆਰੇ ਦੇ ਖੂਹ ਤੋਂ ਤਿੰਨ ਘੜੇ ਪਾਣੀ ਦੇ ਭਰੇ ਚੁਕਿਆਂ ਅਤੇ ਲੱਕ ਲਚਕਾਰੇ ਖਾਉਂਦਿਆਂ ਵੇਖਿਆ ਸੀ। ਉਹ ਆਪ ਮੁਹਾਰਾ ਹੀ ਗਾ ਉਠਿਆ ਸੀਃ—

ਗਡੀਆਂ ਦੇ ਕਾਲੇ ਧੂੰ,
ਰੱਬ ਤੈਨੂੰ ਹੁਸਨ ਦਿਤਾ, ਹਾਏ! ਮਾਰ ਨ ਯਾਰਾਂ ਨੂੰ।

ਨੇਕਾਂ ਤੇ ਉਹਦੀ ਬੱਗੀ ਸਾਰੇ ਪੁਠੋਹਾਰ ਵਿਚ ਮਸ਼ਹੂਰ ਸਨ। ਤਦੇ ਹੀ ਤਾਂ ਹਰ ਕੋਈ ਡੋਲੀ ਪੁਜਣ ਤੇ ਇਹ ਆਖਣੋਂ ਨਹੀਂ ਸੀ ਰਹਿ ਸਕਦਾ—"ਕਰਮ ਬਖਸ਼ੇ ਜਿਹਾ ਕਿਹੜਾ ਮਾਊ ਪੁਤਰ ਜਮਣੇ, ਹੁਸ ਹੋ ਦੋ ਸ਼ੈਆਂ ਆਂਦੀਆਂ ਨੁ ਜਿਸਨੇ ਨਾਲੇ ਨੀਆਂ ਸਾਰੇ ਪੁਠੋਹਾਰੇ 'ਚ ਨਹੀਂ ਮਿਲੀ ਸਕਣੀਆਂ।" ਕਰਮ ਬਖਸ਼ਾ ਲੋਕਾਂ ਦੀਆਂ ਇਹੋ ਜਹੀਆਂ ਗਲਾਂ ਸੁਣਕੇ ਦਿਲ ਵਿਚ ਬੜਾ ਖੁਸ਼ ਹੁੰਦਾ।

ਨੇਕਾਂ ਦਾ ਬੱਗੀ ਨਾਲ ਬਚਪਨ ਤੋਂ ਹੀ ਬੜਾ ਜੋੜ ਸੀ ਉਹਨੂੰ ਖੁਆਕੇ ਆਪ ਖਾਂਦੀ। ਬੱਗੀ ਦੇ ਕੰਮ ਵਿਚ ਕਿਸੇ ਹੋਰ ਨੂੰ ਹਥ ਨਾ ਲਾਉਣ ਦਿੰਦੀ। ਸਾਰਾ ਕੰਮ ਆਪ ਕਰਦੀ। ਪਾਹ ਥਪਦੀ, ਪਾਣੀ ਪਿਲਾਂਦੀ, ਗਤਾਵਾ ਕਰਦੀ, ਤੇ ਸਾਰਾ ਸਾਰਾ ਦਿਨ ਮੈਰਿਆਂ ਤੇ ਕੜਕਬੀ ਧਪ ਵਿਚ ਬੱਗੀ ਨੂੰ ਚਰਾਂਦੀ ਰਹਿੰਦੀ। ਇਕ ਵਾਰੀ ਉਸ ਹੀਰੇ ਦੁਕਾਨਦਾਰ ਨੂੰ ਆਖ ਕੇ ਪਿੰਡੀਉਂ ਖੁਸ਼ਬੂ ਵਾਲੀ ਅੰਗਰੇਜ਼ੀ ਚਾਕੀ ਵੀ ਮੰਗਵਾਈ ਸੀ।

"ਵੇ ਚਾਚਾ ਹੀਰਿਆ ਮਤ ਮੁਲੇ ਨਾ ਖਿਆਲ ਪਿਆ

ਕਰੇਂ, ਚਾਕੀ ਚੂੰ ਵਾਸ਼ਨਾ ਹੀ ਵਾਸ਼ਨਾ ਪਈ ਅਛੇ।" ਭਾਵੇਂ ਉਹਨੂੰ ਇਕ ਚਾਕੀ ਬਦਲੇ ਚਾਰ ਚੁਥਾਈਆਂ ਦਾਣੇ ਦੇਣੇ ਪਏ ਸਨ। "ਸ਼ੌਕਾਂ ਨਾ ਵੀ ਕੋਈ ਮੁਲ ਹਵਣੇ।" ਨੇਕਾਂ ਦਾਣੇ ਦੇਣ ਵੇਲੇ ਦਿਲ ਵਿਚ ਆਖਿਆ ਸੀ। ਫਿਰ ਉਹ ਸਾਰਾ ਦਿਨ ਬੱਗੀ ਨੂੰ ਨੁਹਾਲਦੀ ਤੇ ਸਾਬਣ ਮਲਦੀ ਰਹੀ ਸੀ ਜਾਬੇ ਲਿਜਾ ਕੇ। ਮੁੜਨ ਵੇਲੇ ਉਹ ਘੜੀ ਘੜੀ ਨੱਕ ਬੱਗੀ ਦੇ ਬਦਨ ਨਾਲ ਲਾਉਂਦੀ। "ਅੱਜ ਤੇ ਮ੍ਹਾੜੀ ਬੱਗੀ ਕੋਲੂੰ ਚੌਧਰੀਆਂ ਨੇ ਘਰ ਆਏ ਬਾਬੂਏ ਨਾਲੋਂ ਵੀ ਬਹੂੰ ਵਾਸ਼ਨਾ ਪਈ ਅਛਣੀ ਐਂ।"

ਨੇਕਾਂ ਹੁਣ ਸਹੁਰੇ ਘਰ ਆਕੇ ਵੀ ਬੱਗੀ ਦਾ ਉਹੋ ਜਿਹਾ ਹੀ ਖਿਆਲ ਰਖਦੀ। ਕਰਮ ਬਖਸ਼ੇ ਦਾ ਵੀ ਹੁਣ ਬੱਗੀ ਨਾਲ ਕਾਫੀ ਜੋੜ ਹੋ ਗਿਆ। ਉਹ ਕਦੇ ਕਦੇ ਹਲ ਵਾਹੁਣ ਲਈ ਜਾਣ ਵੇਲੇ ਬਗੀ ਨੂੰ ਨਾਲ ਲੈ ਜਾਂਦਾ ਅਤੇ ਕਈ ਕਈ ਘੰਟੇ ਉਹਨੂੰ ਚਰਾਂਦਾ ਰਹਿੰਦਾ। ਪਰ ਨੇਕਾਂ ਉਹਨੂੰ ਬੱਗੀ ਦੇ ਹੋਰ ਕੰਮ ਵਿਚ ਹਥ ਨਹੀਂ ਸੀ ਲਾਣ ਦਿੰਦੀ। "ਤੂੰ ਕੁਆਰਿਆਂ ਹਿਸਨਾ ਕੰਮ ਕਹੀ ਕਰੀ ਕੇ ਰੱਜੀ ਨਾ ਹੁਣ ਤੇ ਮਿੱਧੀ ਕਰਨ ਦਿਆ ਕਰ।" ਕਰਮ ਬਖਸ਼ਾ ਕਈ ਵਾਰੀ ਆਖਦਾ ਪਰ ਨੇਕਾਂ ਇਕ ਨਾ ਸੁਣਦੀ। ਇਕ ਦਿਨ ਕਰਮ ਬਖਸ਼ੇ ਬੱਗੀ ਨੂੰ ਘੁੰਗਰੂਆਂ ਨਾਲ ਭਰ ਦਿਤਾ। "ਹਿਹ ਨਾ ਪਈ ਆਖੇ ਨੇਕਾਂ ਨੀ ਬੱਗੀ ਜੇ ਕਸੇ ਚਾਰ ਘੁੰਗਰੂ ਹੀ ਨਹੀਂ ਬਾਹੇ। ਘੁੰਗਰੂ ਹਿਨ੍ਹਾਂ ਨੇ ਗਹਿਣੇ ਹੋਣੇ ਨੁ।"

ਕਰਮ ਬਖਸ਼ੇ ਦਾ ਕੰਮ ਦਿਨ-ਬਦਿਨ ਵਧ ਰਿਹਾ ਸੀ।

ਉਹਨੂੰ ਸਿਰ ਖੁਰਕਣ ਦੀ ਵਿਹਲ ਨਹੀਂ ਸੀ ਲਭਦੀ। ਸਾਰਾ ਸਾਰਾ ਦਿਨ ਕਲ-ਮਕੱਲਿਆਂ ਹਲ ਵਾਹ ਵਾਹ ਕੇ ਚੂਰ ਹੋ ਜਾਂਦਾ। ਪਰ ਜਦ ਕਦੇ ਵੀ ਉਹ ਚਾਨਣੀ ਰਾਤ ਵਿਚ ਲੇਟਿਆ ਛੈਲ-ਛਬੀਲੀ ਪੂਛਲ ਮਾਰਦੀ ਬੱਗੀ ਵਲ ਵੇਖਦਾ ਤਾਂ ਉਹ ਆਪਣੀ ਸਾਰੀ ਥਕਾਵਟ ਨੂੰ ਭੁਲ ਜਾਂਦਾ ਇੰਝ ਜਿਵੇਂ ਦਫਤਰੋਂ ਥੱਕੇ ਆਏ ਪਿਤਾ ਦੀ ਥਕਾਵਟ ਪੁਤਰ ਦੇ ਪਲੱਮਣ ਨਾਲ ਦੂਰ ਹੋ ਜਾਂਦੀ ਹੈ। ਚੰਨ-ਚਾਨਣੀ ਵਿਚ ਇਧਰ ਉਧਰ ਜਾਂਦੀ ਨੇਕਾਂ ਦੇ ਚਮਕਦੇ ਹੁਸਨ ਤੇ ਭੜਕੀਲੇ ਨਕਸ਼ਾਂ ਨੂੰ ਵੇਖਦਾ ਤਾਂ ਉਹਨੂੰ ਨੇਕਾਂ ਨਾਲ ਹੋਈ ਪਹਿਲੀ ਮੁਲਾਕਾਤ ਦੀ ਯਾਦ ਆ ਜਾਂਦੀ।

ਨੇਕਾਂ ਹੁਣ ਇ:ਨਾ ਕੰਮ ਨਹੀਂ ਸੀ ਕਰ ਸਕਦੀ। ਨਿਕਾ ਜਿਹਾ ਕੰਮ ਕਰਨ ਨਾਲ ਉਹ ਸਾਹੋ-ਸਾਹ ਹੋ ਜਾਂਦੀ, ਕਿਉਂ ਜੋ ਉਹਨੂੰ ਕੁਝ ਹੋਣ ਵਾਲਾ ਸੀ। ਕਰਮ ਬਖਸ਼ੇ ਨੂੰ ਘਰ ਦਾ ਵੀ ਤੇ ਬਾਹਰ ਦਾ ਵੀ ਕੰਮ ਕਰਨਾ ਪੈਂਦਾ, ਭਾਵੇਂ ਨੇਕਾਂ ਦੀ ਭੈਣ ਆ ਗਈ ਸੀ ਰੋਟੀ ਟੁਕ ਪਕਾਉਣ ਵਾਸਤੇ। ਉਹ ਕਈ ਵਾਰੀ ਕੋਈ ਹੋਰ ਕੰਮ ਕਰਨਾ ਚਾਹੁੰਦੀ ਪਰ ਕਰਮ ਬਖਸ਼ਾ ਉਹਦੇ ਕੋਲੋਂ ਰੋਟੀ ਟੁਕ ਤੋਂ ਸਿਵਾਏ ਹੋਰ ਕੋਈ ਕੰਮ ਨਹੀਂ ਸੀ ਕਰਾਂਦਾ। ਉਹ ਸਾਰੀਆਂ ਤਕਲੀਫਾਂ ਕਿਸੇ ਚੰਗੇ ਤੇ ਸੁਹਣੇਰੇ ਭਵਿਖਤ ਵਾਸਤੇ ਝਲ ਰਿਹਾ ਸੀ। ਉਹਨੂੰ ਆਸ ਸੀ ਕਿ ਉਹਦਾ ਹਥ ਵਟਾਉਣ ਵਾਲਾ ਜਲਦੀ ਹੀ ਇਸ ਜਹਾਨ ਵਿਚ ਆਵੇਗਾ। ਰੋਜ਼ ਰਾਤੀ ਖਨਗਾਹੀਂ ਜਾ ਕੇ ਦੀਵਾ ਬਾਲਦਾ ਤੇ ਖਰੈਤ ਮੰਗਦਾ। ਇਕ ਵਾਰੀ ਪੀਰ ਨਾਲ ਸ਼ੀਰਨੀ ਦੇਣ ਦਾ ਵੀ ਇਕਰਾਰ ਕਰ ਆਇਆ। ਆਖਰ ਉਹਦੀਆਂ ਆਸਾਂ ਤੇ ਪਾਣੀ

ਫਿਰ ਗਿਆ । ਉਹਦੇ ਘਰ ਕੁੜੀ ਹੋਈ। ਭਾਵੇਂ ਲੋਕਾਂ ਤੋਂ ਵਧ ਚੂਕ ਕੇ ਸੀ ਹਰ ਗਲ ਵਿਚ ਪਰ ਕਰਮ ਬਖਸ਼ੇ ਨੂੰ ਉਹ ਜ਼ਰਾ ਨਾ ਭਾ ਸਕੀ।

ਕੁੜੀ ਹੋਣ ਤੇ ਵੀ ਕਰਮ ਬਖਸ਼ੇ ਨੇ ਆਸਾਂ ਦੀਆਂ ਸਾਰੀਆਂ ਢੇਰੀਆਂ ਨਾ ਢਾਈਆਂ। ਉਹ ਹੁਣ ਬੱਗੀ ਤੇ ਆਸ ਜਮਾਈ ਬੈਠਾ ਸੀ । ਉਹਨੂੰ ਇਕ ਵਾਰੀ ਸੁਫਨਾ ਆਇਆ ਕਿ ਉਹਦੀ ਬੱਗੀ ਨੇ ਇਕ ਸਾਹਨ ਵਛਾ ਜੰਮਿਆ ਹੈ। ਉਹਨੂੰ ਕਰਮ ਬਖਸ਼ ਸੱਧਰਾਂ ਨਾਲ ਪਾਲਦਾ ਏ । ਉਹ ਇਤਨਾ ਜ਼ੋਰ ਵਾਲਾ ਹੁੰਦਾ ਏ ਕਿ ਪਿੰਡ ਦਾ ਕੋਈ ਸਾਹਨ ਉਹਦੇ ਸਾਹਮਣੇ ਨਹੀਂ ਖਲੋ ਸਕਦਾ । ਗਾਹਾਂ ਤੇ ਸਾਰਿਆਂ ਨਾਲੋਂ ਕਰਮ ਬਖਸ਼ੇ ਦਾ ਸਾਹਨ ਅਗੇ ਹੁੰਦਾ ਹੈ। ਕਰਮ ਬਖਸ਼ੇ ਨੇ ਜੋੜੀ ਬਨਾਉਣ ਲਈ ਇਕ ਸੋਤਾ ਪੰਜ ਸੌ ਤੋਂ ਖ਼ਰੀਦਿਆ ਹੈ। ਕਰਮ ਬਖਸ਼ੇ ਦੀ ਕਰੇਂਚੀ ਸਾਹਨ ਤੇ ਸੋਹਤੇ ਨਾਲ ਜੁਗੜੀ ਹੋਈ ਛਣ ਛਣ ਕਰਦੀ ਸਾਰਿਆਂ ਦੀ ਅਗਵਾਈ ਕਰਦੀ ਹੈ । ਇਸ ਛਣ ਛਣ ਨਾਲ ਉਹਦੀ ਅੱਖ ਖੁਲ੍ਹ ਗਈ। ਰਾਤੀਂ ਮੰਜੀ ਤੇ ਲੇਟਿਆ ਜਦੋਂ ਵੀ ਉਹ ਬੱਗੀ ਨੂੰ ਹੌਲੇ ਹੌਲੇ ਟੁਰਦੀ ਫਿਰਦੀ ਵੇਖਦਾ ਤਾਂ ਮੀਆਂ ਅਬਦੁਲੇ ਦੇ ਲਫ਼ਜ਼ ਯਾਦ ਆ ਜਾਂਦੇ। "ਕਰਮ ਬਖਸ਼ਾ ਤੈਂਡੀ ਬੱਗੀ ਪਹਿਲਣ ਏਂ, ਇਨਸ਼ਾਅੱਲਾ ਉਹ ਸਾਹਨ ਜੰਮਸੀ ਜਿਹੜਾ ਸੁਣਨੇ ਬੁਝਣੇ ਜੋਗਾ ਹੋਸੀ।" ਉਹਨੂੰ ਕਈ ਵਾਰੀ ਇਹ ਲਫ਼ਜ਼ ਸੱਚ ਹੁੰਦੇ ਜਾਪਦੇ । ਇਕ ਵਾਰੀ ਉਸ ਫਿਰ ਸੁਪਨੇ ਵਿਚ ਵੇਖਿਆ। ਉਹਦੀ ਬੱਗੀ ਨੇ ਇਕ ਨਿਕਾ ਜਿਹਾ ਰੰਗ-ਬਰੰਗਾ ਵੱਛਾ ਜੰਮਿਆ ਹੈ, ਉਹ ਬਹੁਤ

ਖੁਸ਼ ਹੈ। ਉਹ ਵਛੇ ਨੂੰ ਕਦੀ ਇਕ ਪਾਸਿਉਂ ਹੋ ਕੇ ਵੇਖਦਾ ਹੈ ਕਦੇ ਦੂਜੇ ਪਾਸਿਉਂ। ਫਿਰ ਬੱਗੀ ਨੂੰ ਹਥ ਫੇਰਦਾ ਅਤੇ ਵਛੇ ਨਾਲ ਪਿਆਰ ਕਰਦਾ ਹੈ ਜਿਵੇਂ ਨਿਕੇ ਬਚੇ ਨਾਲ ਕਰੀਦਾ ਹੈ। ਪਰ ਉਸ ਵੇਖਿਆ ਨੇਕਾਂ ਜ਼ਰਾ ਨੇੜੇ ਨਹੀਂ ਢੁਕੀ। ਕਰਮ ਬਖਸ਼ਾ ਜਿਤਨਾ ਖੁਸ਼ ਜਾਪਦਾ ਸੀ ਨੇਕਾਂ ਉਤਨੀ ਹੀ ਨਿਰਾਸ। ਸ਼ਾਇਦ ਇਸ ਕਰ ਕੇ ਕਿ ਬਗੀ ਨੇ ਨਰ ਜੰਮਿਆ ਸੀ ਤੇ ਨੇਕਾਂ ਨੇ ਮਾਦਾ, ਕਰਮ ਬਖਸ਼ਾ ਸਾਰੀ ਗਲ ਭਾਂਪ ਗਿਆ। ਨੇਕਾਂ ਦੇ ਤ੍ਰਿਪ ਤ੍ਰਿਪ ਕਰ ਕੇ ਅਥਰੂ ਨਿਕਲ ਆਏ। ਕਰਮ ਬਖਸ਼ਾ ਉਹਨੂੰ ਦਲਾਸਾ ਦੇਣ ਲਗ ਪਿਆ—"ਝੱਲੀ ਨੀ ਹਵੇਂ ਤੇ। ਹਿਹ ਕੋਈ ਬੰਦੇ ਨੇ ਅਖਤਿਆਰੇ 'ਚ ਥੋੜਾ ਵੇ ਜੇ ਉਹ ਪੁਤਰ ਜੰਮੀ ਸਟੇ। ਹੁਸਨੇ ਰੰਗ ਨਿਆਰੇ ਹੋਣੇ ਨੁ ਅਲਾ ਨੀ ਬਰਕਤ ਵਹੀ ਤੇ ਅਗਲੀ ਵਾਰੀ ਪੁਤਰ ਹੋਈ ਗੈਸੀ।" ਨੇਕਾਂ ਸ਼ਰਮਾ ਗਈ।

ਕਰਮ ਬਖਸ਼ੇ ਦੀ ਅੱਖ ਖੁਲ੍ਹ ਗਈ। ਉਸ ਉਠ ਕੇ ਵੇਖਿਆ ਵੱਗੀ ਤੰਗ ਸੀ। ਨੇਕਾਂ ਨੂੰ ਜਗਾਇਆ ਤੇ ਦੋਵੇਂ ਬੱਗੀ ਦੇ ਕੋਲ ਆ ਕੇ ਬੈਠ ਗਏ। ਆਖਰ ਬੱਗੀ ਵੀ ਬੈਠ ਗਈ। ਪੰਜ ਸਤ ਮਿੰਟਾਂ ਪਿਛੋਂ ਜੇਲਿਆਂ ਤੇ ਖੂਨ ਵਿਚ ਲਿਬੜਿਆ ਕੁਝ ਢੱਠਾ। ਕਰਮ ਬਖਸ਼ੇ ਝਟ ਪਟ ਜੇਲੇ ਹਟਾਏ ਪਰ ਉਹਦੀਆਂ ਆਸਾਂ ਦੇ ਉਲਟ ਇਹ ਵਛੀ ਸੀ। ਕਰਮ ਬਖਸ਼ੇ ਨੂੰ ਪੈਰਾਂ ਹੇਠੋਂ ਮਿਟੀ ਨਿਕਲਦੀ ਜਾਪੀ। ਨੇਕਾਂ ਬਿਟ ਬਿਟ ਤਕ ਰਹੀ ਸੀ ਵਛੀ ਵਲ। ਉਹ ਫਿਰ ਉਠਿਆ ਤੇ ਬਾਹਰ ਨਿਕਲ ਗਿਆ। ਨੇਕਾਂ ਵਛੀ ਨੂੰ ਬੱਗੀ ਕੋਲ ਲੈ ਗਈ ਜਿਹੜੀ ਭੈ ਭੈ

ਕਰ ਕੇ ਧੀ ਨੂੰ ਕੋਲ ਸਦ ਰਹੀ ਸੀ। ਬੱਗੀ ਧੀ ਨੂੰ ਚੱਟਣ ਲਗ ਪਈ। ਵਛੀ ਦਾ ਸੋਤਾ ਰੰਗ ਤੇ ਉਹਦੇ ਸਿਰ ਦਾ ਚਿੱਟਾ ਚੰਨ, ਨਿਕੀਆਂ ਨਿਕੀਆਂ ਨਾਜ਼ਕ ਲੱਤਾਂ ਅਤੇ ਨਿੱਕੀ ਜਹੀ ਕਾਲੀ ਬੂਥੀ ਨੇਕਾਂ ਨੂੰ ਕੁਝ ਵੀ ਨ ਚੰਗਾ ਲਗਾ। ਉਹਨੂੰ ਤੇ ਕਰਮ ਬਖਸ਼ ਦਾ ਫ਼ਿਕਰ ਲਗਾ ਹੋਇਆ ਸੀ। ਵਿਚਾਰੇ ਦਾ ਦਿਲ ਟੁਟ ਗਿਆ ਹੋਣਾ ਏਂ। ਉਹ ਕੰਬੀ ! ਹੁਣ ਕੀ ਬਣੇਗਾ ? ਨੇਕਾਂ ਰੋਣਹਾਕਾ ਜਿਹਾ ਮੂੰਹ ਬਣਾ ਬੱਗੀ ਕੋਲ ਗਈ ਤੇ ਉਸ ਨੂੰ ਜਫਾ ਪਾ ਲਿਆ। ਅਥਰੂ ਉਹਦੇ ਕੋਲੋਂ ਠਲੇ ਨਾ ਗਏ ਅਤੇ ਅਰਮਾਨਾਂ ਨਾਲ ਬੋਲੀ—"ਨੀ ਮਾੜੀਏ ਬੱਗੀਏ, ਤੂੰ ਵੀ ਮਾੜੀ ਰੀਸ ਕਰਣੀ ਅਹੀ। ਵਛਾ ਜੰਮੀ ਕੇ ਹੁਸਨਾ ਦਿਲ ਹੀ ਚਾ ਰਖੀ ਸਟੇਂ ਹਰ, ਤਕਣੀਂ ਵੀ ਪਈ ਸੀਐਂ ਕੇ ਮਾੜੀ ਜਾਤਕੜੀ ਹੋਣੇ' ਲੇ ਹੁਸਨਾ ਕੇਹ ਹਾਲ ਹੋਈ ਗਿਆ ਸਿਆ।" ਇਹ ਆਖਦਿਆਂ ਆਖਦਿਆਂ ਉਹਦੀਆਂ ਭੁਬਾਂ ਨਿਕਲ ਗਈਆਂ। ਬੱਗੀ ਨੇ ਆਪਣੀ ਬੂਥੀ ਉਹਦੇ ਨਾਲ ਲਾਕੇ ਆਪਣੀ ਮਜਬੂਰੀ ਦੱਸੀ।

ਨੇਕਾਂ ਉਠੀ। ਵਛੀ ਨੂੰ ਰੱਸੀ ਪਾ ਕੇ ਦੂਜੇ ਕਿਲੇ ਨਾਲ ਨਾਲ ਬੱਧਾ ਅਤੇ ਬੱਗੀ ਦੀ ਜੇਲ ਸੁਟਣ ਦੀ ਉਡੀਕ ਕਰਨ ਲਗ ਪਈ। ਬੇ-ਦਿਲਿਆਂ ਹੀ ਉਸ ਆਖਰ ਕੂੜ ਕਢਿਆ ਜਦੋਂ ਬੱਗੀ ਨੇ ਜੇਲ ਸੁਟੀ। ਸ਼ਾਮ ਵੇਲੇ ਨਾਲ ਕਰਮ ਬਖਸ਼ਾ ਨਿੰਮੋ-ਝੂਣਾ ਹੋਇਆ ੨ ਆਇਆ। ਨੇਕਾਂ ਉਹਨੂੰ ਗ਼ਮਗੀਨ ਵੇਖਕੇ ਬੜੀ ਦੁਖੀ ਹੋਈ। ਨੇਕਾਂ ਦੇ ਕਈ ਵਾਰੀ ਆਖਣ ਤੇ ਵੀ ਉਸ ਰੋਟੀ ਨਾ ਖਾਧੀ ਅਤੇ ਮੰਜੀ ਤੇ ਇੰਝ ਲੇਟਿਆ ਰਿਹਾ ਜਿਵੇਂ ਉਹਦੇ ਵਿਚ ਸਾਹ ਸਤ ਹੀ ਨਹੀਂ ਰਿਹਾ। ਕਰਮ ਬਖਸ਼ ਨੂੰ ਰਾਤ ਦਾ ਸੁਫਨਾ

ਯਾਦ ਆਇਆ। ਗਮਗੀਨ ਨੇਕਾਂ ਨੂੰ ਵੇਖ ਕੇ ਉਹ ਸੋਚਣ ਲਗਾ—''ਕਿਧਰੇ ਮਿੱਘੀ ਫਿਕਰਾਂ 'ਚ ਤਕੀ ਕੇ ਨੇਕਾਂ ਦਿਲ ਹੀ ਨ ਸਟੀ ਬਹੇ। ਤ੍ਰੀਮਤਾਂ ਨੇ ਦਿਲ ਬੜੇ ਨਾਬਕ ਹਣੇਨੁ।'' ਇਹ ਸੋਚ ਕੇ ਉਹ ਉਠਿਆ ਅਤੇ ਨੇਕਾਂ ਦਾ ਦਿਲ ਰਖਣ ਵਾਸਤੇ ਬੱਗੀ ਤੇ ਹਥ ਫੇਰਨ ਲਗ ਪਿਆ।

ਕੁਝ ਚਿਨ ਪਿਛੋਂ ਦੋਹਾਂ ਨੂੰ ਦੁਖ ਭੁਲ ਗਏ। ਜਦੋਂ ਬਛੀ ਖੇਤਾਂ ਵਿਚ ਜਾ ਕੇ ਕਦਾੜੇ ਕਢਦੀ ਤਾਂ ਕਰਮ ਬਖਸ਼ਾ ਖੁਸ਼ੀ ਪ੍ਰਤੀਤ ਕਰਦਾ ਪਰ ਉਹ ਇਹ ਸੋਚਣੋਂ ਰਹਿ ਨਾ ਸਕਦਾ— ''ਜੇ ਹਿਹ ਬਛਾ ਹਵੇ ਹਰ ਤਾਂ ਫਿਰ ਕੁਝ ਹੋਰ ਹੀ ਰੰਗ ਬੱਝਣ ਹਰ।''

ਬੱਗੀ ਦਾ ਦੁਧ ਘਟਦਾ ੨ ਇਕ ਸੇਰ ਰਹਿ ਗਿਆ। ਕਰਮ ਬਖਸ਼ੇ ਨੂੰ ਹੁਣ ਕੁਝ ਹੋਰ ਹੀ ਫਿਕਰ ਲਗਾ ਹੋਇਆ ਸੀ। ਇਕ ਦਿਨ ਫਤੇ ਖਾਂ ਨੇ ਗਲਾਂ ਗਲਾਂ ਵਿਚ ਆਖਿਆ—''ਜੇ ਤੇ ਬਛਾ ਲੋੜ ਵਹੀ ਕਰਮ ਬਖਸ਼ਾ ਤਾਂ ਘਿੰਨੀ ਗਛ ਬੱਗੀ ਕੀ ਤੁਲਸੇ ਨੇ ਨੰਬਰਦਾਰੇ ਨੇ ਸਾਹਨੇ ਕੋਲ। ਮਾਨ ਨਾਲ ਬੜੇ ਬੜੇ ਤਾਗਤਾਂ ਆਲੇ ਸਾਹਨ ਤਕੀ ਤਕੀ ਕੇ ਬਾਲ ਚਿਟੇ ਕਰੀ ਸਟੇ ਨੁ ਪਰ ਹਿਹਾ ਜਿਹਾ ਸਾਹਨ ਨਹੀਂ ਸਿਆ ਤਕਿਆ ਆਪਣੀ ਸਾਰੀ ਯਾਤੀ'ਚ। ਪੈਸੇ ਤੇ ਹਿਕ ਵਾਰੀ ਲਗੀ ਗਛਸਨ ਨੀਂ ਪਰ ਫਿਰ ਦੁਧ ਪੀ ਕੇ ਸਈਂ ਰਹੋ। ਤੁਹ ਤ੍ਰੀ ਬਗੀ ਫਿਰ ਇਨਸ਼ਾ ਅਲਾ ਬਛਾ ਨਾ ਜੰਮਿਆ ਤਾਂ ਫਤਹ ਖਾਨ ਨਾ ਆਖੀਂ ਕੁਝ ਹੋਰ ਆਖੀਂ।'

ਕਰਮ ਬਖਸ਼ਾ ਦੂਜੇ ਤੀਜੇ ਦਿਨ ਹੀ ਬੱਗੀ ਨੂੰ ਤੁਲਸੇ

ਲੈ ਗਿਆ। ਰਾਹ ਵਿਚ ਵੀ ਉਸ ਨੰਬਰਦਾਰ ਦੇ ਸਾਹਨ ਦੀ ਬੜੀ ਤਾਰੀਫ ਸੁਣੀ। ਪਹਿਲਾਂ ਤਾਂ ਨੰਬਰਦਾਰ ਮੰਨੇ ਹੀ ਨਾ ਪਰ ਆਖਰ ਪੰਜਾਂ ਰੁਪਿਆਂ ਤੇ ਮੰਨ ਗਿਆ। ਕਰਮ ਬਖਸ਼ ਪੰਜ ਰੁਪੇ ਦੇ ਕੇ ਵੀ ਸੌਦਾ ਸਸਤਾ ਸਮਝ ਰਿਹਾ ਸੀ। ਉਹ ਚਾਈਂ ਚਾਈਂ ਘਰ ਮੁੜਿਆ ਅਤੇ ਕਿਸੇ ਸੁਹਣੇਰੇ ਦਿਨ ਦੀ ਉਡੀਕ ਕਰਨ ਲਗ ਪਿਆ। ਹੁਣ ਉਸ ਬੱਗੀ ਦੀ ਪਹਿਲੇ ਨਾਲੋਂ ਵੀ ਦੂਣੀ ਸੇਵਾ ਕਰਨੀ ਸ਼ੁਰੂ ਕਰ ਦਿਤੀ। ਬੱਗੀ ਦਾ ਦੁਧ ਲੂਣਾ ਹੋ ਗਿਆ ਅਤੇ ਉਸ ਇਸ ਖਿਆਲ ਕਰਕੇ ਕਿ ਬੱਗੀ ਸਨੂੰਾਰ ਹੋ ਗਈ ਹੈ ਦੁਧ ਚੋਣਾ ਬੰਦ ਕਰ ਦਿਤਾ।

ਨੇਕਾਂ ਦੇ ਵੀ ਦਿਨ ਪੂਰੇ ਹੋਣ ਵਾਲੇ ਸਨ। ਉਹ ਵੀ ਹਰ ਵੇਲੇ ਖੁਦਾ ਕੋਲੋਂ ਇਹ ਦੁਆ ਮੰਗਦੀ ਕਿ ਉਹਦੇ ਘਰ ਪੁਤਰ ਜੰਮੇ। ਇਸ ਵਾਰੀ ਉਹਨੂੰ ਪੂਰਨ ਵਿਸ਼ਵਾਸ਼ ਸੀ ਕਿ ਉਹਦੇ ਘਰ ਪੁਤਰ ਹੋਵੇਗਾ। ਜੋ ਕੋਈ ਟਣਾ ਕਿਸੇ ਬੁਢੀ ਦਸਿਆ ਨੇਕਾਂ ਸਾਰਿਆਂ ਨੂੰ ਖੁਸ਼ੀ ਖੁਸ਼ੀ ਕੀਤਾ ਭਾਵੇਂ ਉਹਨੂੰ ਕਈ ਤਕਲੀਫਾਂ ਸਹਿਣੀਆਂ ਪਈਆਂ। ਉਹ ਨਹੀਂ ਸੀ ਚਾਹੁੰਦੀ ਕਿ ਕਰਮ ਬਖਸ਼ੇ ਦਾ ਰਹਿੰਦਾ ਖੂੰਹਦਾ ਦਿਲ ਵੀ ਟੁਟ ਜਾਏ। ਕਈ ਵਾਰੀ ਬੱਗੀ ਨੂੰ ਗਲਵਕੜੀ ਪਾਕੇ ਆਖਦੀ—"ਇਸ ਵਾਰੀ ਜੇ ਮੁੜੀਏ ਬਗੀਏ ਵਛਾ ਨਾ ਜੰਮਿਆ ਈ ਤਾਂ ਤੁਹਾਡਾ ਮੁੜੇ ਜਿਹਾ ਦੁਸ਼ਮਣ ਕੋਈ ਨਹੀਂ ਹਵਣਾ।"

ਕਰਮ ਬਖਸ਼ੇ ਟਾਂਡਿਆਂ ਅਤੇ ਕੜਬਾਂ ਦਾ ਕੋਠਾ ਭਰ ਛਡਿਆ। ਤੋਹ ਤੇ ਉਹਦਾ ਆਪਣਾ ਹੀ ਕਾਫੀ ਹੋ ਗਿਆ ਸੀ।

ਨੇਕਾਂ ਲਈ ਉਸ ਬਦਾਮ ਤੇ ਦੇਸੀ ਘਿਉ ਕਾਫ਼ੀ ਜਮ੍ਹਾਂ ਕਰ ਲਿਆ। ਸਾਰੀਆਂ ਸਰਦੀਆਂ ਉਹ ਬੱਗੀ ਨੂੰ ਗੁੜ ਖਲਾਂਦਾ ਰਿਹਾ ਤੇ ਕਈ ਵਾਰੀ ਤੇਲ ਵੀ ਪਲਾਇਆ। "ਜ਼ਿਮਦਾਰਾਂ ਲੋਕਾਂ ਨੇ ਡੰਗਰ ਵੀ ਧੀਆਂ ਪੁਤਰ ਹਵਣੇ ਨੁ।" ਉਹ ਕਈ ਵਾਰੀ ਆਖਦਾ। ਹਰ ਜੁਮਰਾਤੀ ਖਨਗਾਹ ਦੇ ਦੀਵੇ ਵਿਚ ਉਹ ਢਵਾਂ ਪੈਸਿਆਂ ਦਾ ਤੇਲ ਪਾਉਂਦਾ। ਉਹਦਾ ਦਿਲ ਸ਼ਾਹਦੀ ਦਿੰਦਾ ਸੀ ਕਿ ਇਸ ਵਾਰੀਂ ਨੇਕਾਂ ਤੇ ਬੱਗੀ ਨੇ ਨਰ ਜੰਮਣੇ ਹਨ।

ਬੱਗੀ ਦੀ ਖੀਰੀ ਲਹਿ ਆਈ। ਉਹ ਹੁਣ ਬੜੀ ਮੁਸ਼ਕਲ ਨਾਲ ਟੁਰਦੀ ਸੀ। ਕਰਮ ਬਖਸ਼ੇ ਓਹਨੂੰ ਪਾਣੀ ਪਲਾਉਣ ਲਈ ਬਾਹਰ ਖੜਨਾ ਬੰਦ ਕਰ ਦਿਤਾ ਤਾਂ ਜੋ ਓਹਨੂੰ ਨਜ਼ਰ ਨਾ ਲਗ ਜਾਵੇ। ਚੌਕੇ ਦੇ ਕੰਮ ਲਈ ਨੇਕਾਂ ਦੀ ਭੈਣ ਆਈ ਹੋਈ ਸੀ। ਉਹ ਕਈ ਕਈ ਰਾਤਾਂ ਬੱਗੀ ਕੋਲ ਬੈਠ ਕੇ ਕਟਦਾ।

ਸਾਰੀ ਰਾਤ ਨੇਕਾਂ ਤੰਗ ਰਹੀ। ਤੇ ਬੱਗੀ ਵੀ ਸਾਰੀ ਰਾਤ ਬੈਠ ਰਹੀ। ਉਹਨੂੰ ਜ਼ਿਮੀਆਂ ਵਿਚ ਹਲ ਵਾਹਿਆਂ ਅਜ ਪੂਰਾ ਹਫਤਾ ਹੋ ਗਿਆ ਸੀ। ਬਾਰਸ਼ਾਂ ਹੋ ਚੁਕੀਆਂ ਸਨ ਤੇ ਹੈਸਨ ਕਣਕ ਬੀਜਣ ਦੇ ਦਿਹਾੜੇ। ਪਰ ਉਹ ਚਾਹੁੰਦਾ ਨਹੀਂ ਸੀ ਕਿ ਇਨ੍ਹਾਂ ਨੂੰ ਕਲਿਆਂ ਛਡ ਕੇ ਆਪ ਹਲ ਜਾ ਵਾਹੇ "ਗਛੀ ਕੇ ਜ਼ਿਮੀਆਂ'ਚ ਹਲ ਤੇ ਲਾਈ ਅਛੇ। ਐਵੇਂ ਮੁਫਤੇ ਨਾ ਵਤਰ ਪਿਆ ਸੁਕਣੇਂ। ਕਣਕ ਵੀ ਤੇ ਵਿਰ ਲਾਣੀ ਹੋਈ ਨਾ ਅਗੂੰ।" ਨੇਕਾਂ ਕਰਮ ਬਖਸ਼ੇ ਨੂੰ ਸਵੇਰੇ ਸਵੇਰੇ ਆਖਿਆ।

“ਜ਼ਿੰਮੀਆਂ ਕੁਧਰੇ ਨਸੀ ਜੁਲੀਆਂ ਨੁ । ਰਾਤੀ ਬੱਗੀ ਕੁਝ ਢਿਲੀ ਰਹੀ ਵੇ ਤੇ ਮੁਾੜੀ ਮਰਜ਼ੀ ਵੇ ਅਜੇ ਨੀ ਦਿਹਾੜੀ ਡੋਕੀ ਘਿਨਾ ਸੁ।”

“ਨਹੀਂ ਹਿਹ ਹਿੰਝੇ ਹੀ ਟਿਕੀ ਰਹਿਣੀ ਏ। ਗਛੀ ਕੇ ਹਲ ਲਾਈ ਅਛੋ।” ਨੇਕਾਂ ਫਿਰ ਆਖਿਆ।

ਕਰਮ ਬਖਸ਼ੇ ਵੀ ਸੋਚਿਆ ਕਿ ਨੇਕਾਂ ਦੀ ਭੈਣ ਘਰ ਹੈ ਤੇ ਨਾਲੇ ਜ਼ਿੰਮੀਆਂ ਦਾ ਵੀ ਕੰਮ ਮੁਕਾਣਾ ਹੋਇਆ। “ਚੰਗਾ ਫਿਰ ਮੈਂ ਗਸ਼ਨਾ। ਮੁਾੜੀ ਲੋੜ ਵਹੀ ਤੇ ਮਿੰਘੀ ਸਦੀ ਘਿਨਿਓ ਮੈਂ ਉਰਲੇ ਲਪਾੜੇ ’ਚ ਹੀ ਹਵਸਾਂ ਏਂ।” ਇਹ ਆਖ ਉਹ ਪੰਜ ਸਤ ਦਿਨਾਂ ਤੋਂ ਆਰਾਮ ਕਰ ਰਹੇ ਬਲਦਾਂ ਨੂੰ ਖੋਲਕੇ ਪੰਜਾਲੀ ਨਾਲ ਪੁਠਾ ਹਲ ਬੰਨ੍ਹਕੇ ਟੁਰ ਪਿਆ।

ਕਰਮ ਬਖਸ਼ਾ ਭਾਵੇਂ ਹਲ ਵਾਹ ਰਿਹਾ ਸੀ ਪਰ ਓਹਦਾ ਧਿਆਨ ਪਿਛੇ ਘਰ ਵਲ ਸੀ। ਪਿੰਡ ਵਲੋਂ ਜਿਹੜਾ ਵੀ ਕੋਈ ਆਉਂਦਾ ਕਰਮ ਬਖਸ਼ਾ ਖਲੋ ਜਾਂਦਾ ਅਤੇ ਉਸ ਵਲ ਟਿਕ ਟਿਕੀ ਬੰਨ੍ਹਕੇ ਕਿਸੇ ਸੁਨੇਹੇ ਦੀ ਉਡੀਕ ਲਈ ਓਹਦੇ ਵਲ ਵੇਖਣ ਲਗ ਪੈਂਦਾ। ਪਰ ਜਦੋਂ ਉਹ ਇਹਦੇ ਨਾਲ ਗਲ ਕਰਨ ਤੋਂ ਬਗੈਰ ਅਗੇ ਟੁਰ ਜਾਂਦਾ ਤਾਂ ਉਹ ਝਿਥਾ ਪੈ ਕੇ ਫਿਰ ਹਲ ਵਾਹਣ ਲਗ ਪੈਂਦਾ।

ਦੁਪਹਿਰ ਵੇਲੇ ਨਾਲ ਇਕ ਕੁੜੀ ਦੋੜਦੀ ਦੌੜਦੀ ਆਈ

ਤੇ ਲਪਾੜੇ ਕੋਲ ਆਕੇ ਉਹ ਰੁਕ ਗਈ। ਫਿਰ ਚਾਰੇ ਪਾਸੇ ਵੇਖਣ ਲਗ ਪਈ "ਕੁਸਕੀ ਤ੍ਰਕਣੀ ਏਂ ਰੋਸ਼ੋ ?" ਕਰਮ ਬਖਸ਼ੇ ਨੇ ਬੜੀ ਬੇਸਬਰੀ ਨਾਲ ਪੁਛਿਆ।

"ਤੁਧਕੀ ਹੋਰ ਕੁਸਕੀ।"

"ਕੀਆਂ, ਖੈਰ ਤੇ ਵੇ ਨਾ।"

"ਤੁਹਾੜੇ ਘਰ ਜਾਤਕੜੀ ਜੰਮੀ ਐ।" 'ਜਾਤਕੜੀ' ਦਾ ਲਫਜ਼ ਸੁਣਦਿਆਂ ਸਾਰ ਹੀ ਕਰਮ ਬਖਸ਼ੇ ਨੂੰ ਸਤੀਂ ਘਣੀਂ ਪਾਣੀ ਪੈ ਗਿਆ। ਦੋਵੇਂ ਕਿਤਨਾ ਚਿਰ ਇਕ ਦੂਜੇ ਵਲ ਵੇਖਦੇ ਰਹੇ। ਅਖੀਰ ਕਰਮ ਬਖਸ਼ਾ ਬੋਲਿਆ—"ਤੇ ਮ੍ਹਾੜੀ ਬੱਗੀ ਨਾ ਕੇਹ ਹਾਲ ਵੇ ?

"ਉਹ ਵੀ ਸੁਈ ਰਹੀ ਐ।"

"ਕੇਹ ਦਿਤਾ ਸੁ"

'ਬਛੀ' ਬਛੀ! ਬਛੀ !! ਉਸ ਘਾਬਰਿਆਂ ਹੀ ਇਕ ਦੋ ਵਾਰੀ ਬਛੀ ਦਾ ਲਫਜ਼ ਦੁਹਰਾਇਆ ਪਰ ਬੁਲ੍ਹਾਂ ਕੋਲ ਪਹੁੰਚ ਕੇ ਇਹ ਲਫਜ਼ ਖਤਮ ਹੋ ਜਾਂਦਾ। ਉਸ ਚੋਂ ਰਹਿੰਦਾ ਸਹਿੰਦਾ ਸਾਹ ਸਤ ਵੀ ਜਾਂਦਾ ਰਿਹਾ। ਉਹਦੇ ਸੋਤਰ ਸੁਕ ਗਏ। ਉਹਦੀਆਂ ਸਾਰੀਆਂ ਸਧਰਾਂ ਤੇ ਪਾਣੀ ਫਿਰ ਗਿਆ। ਸਿਰ ਨੂੰ ਦੋਹਾਂ ਹਥਾਂ ਵਿਚ ਦਬਾ ਕੇ ਉਹ ਉਥੇ ਬੰਨੇ ਤੇ ਹੀ ਬੈਠ ਗਿਆ ਨਿਕੀ ਕੁੜੀ ਕਰਮ ਬਖਸ਼ੇ ਦੀ ਘਬਰਾਹਟ ਨੂੰ ਵੇਖ ਕੇ ਕੁਝ ਡਰੀ।

"ਮਾਸੀ ਛੀਨਤ ਆਖਣੀ ਸ਼ੀਆ ਘਰ ਝਟ ਅਛੈਂ।"

ਇਹ ਆਖ ਕੇ ਉਹ ਪਿੰਡ ਵਲ ਦੌੜ ਗਈ।

ਉਹ ਘਰ ਨਹੀਂ ਸੀ ਜਾਣਾ ਚਾਹੁੰਦਾ। ਉਹਨੂੰ ਘਰ ਜਾਉਣ ਵਿਚ ਸ਼ਰਮ ਆਉਂਦੀ ਸੀ।

ਪਰ ਝਟ ਹੀ ਉਹਦਾ ਮੂੰਹ ਤਲਮਲਾ ਉਠਿਆ । ਅੱਖਾਂ ਸੁਰਖ ਹੋ ਗਈਆਂ। ਉਹ ਇਕੋ ਝਟਕੇ ਨਾਲ ਉਠ ਖਲੋਤਾ। ਜਲਦੀ ਜਲਦੀ ਹਲ ਸਾਂਭਿਆਂ ਅਤੇ ਦਾਂਦਾਂ ਨੂੰ ਅਗੇ ਲਾ ਇਸ ਤਰ੍ਹਾਂ ਬੁੜਬੁੜਾਉਂਦਿਆਂ ਘਰ ਵਲ ਟੁਰ ਪਿਆ—"ਹਿਨਾਂ ਢੋਹਾਂ ਸੂਰਨੀਆਂ ਉਲਟਾ ਹੀ ਚਾਲਾ ਪਕੜੀ ਘਿਧੈ। ਖਨਜ਼ੀਰਾਂ ਨੀਆਂ ਧੀਆਂ ਨ ਹੋਵਣਤੇ।"

ਉਹਦੇ ਲਾਲ ਸੁਰਖ਼ ਮੂੰਹ, ਸੂਹੀਆਂ ਬਿੰਬ ਅਖਾਂ ਅਤੇ ਵਡੇ ਵਡੇ ਕਦਮਾਂ ਤੋਂ ਇੰਝ ਜਾਪਦਾ ਸੀ ਜਿਵੇਂ ਉਹ ਹਥ ਵਾਲੇ ਚੁਕੇ ਨਾਲ ਨੇਕਾਂ ਤੇ ਬੱਗੀ ਢੋਹਾਂ ਨੂੰ ਝੰਬ ਸੁਟੇਗਾ।



# ਵਡੇ ਸਾਹਿਬ ਦਾ ਭੰਗੀ

ਔਰੰਗਜ਼ੇਬ ਰੋਡ ਦੀਆਂ ਸਾਰੀਆਂ ਕੋਠੀਆਂ ਦੇ ਹੁਣ ਮਾਲਕ ਬਦਲ ਚੁਕੇ ਸਨ ਤੇ ਜਿਥੇ ਪਹਿਲਾਂ ਕੂਲੇ ਬਲਾਊਜ਼ਾਂ ਨਾਲ ਕਸੀਆਂ ਚਿਟੀਆਂ ਗੋਰੀਆਂ ਮੇਮਾਂ ਤੇ ਉਨ੍ਹਾਂ ਦੇ ਰਤ-ਨਿਚੜਦੇ ਬਚੇ ਨਜ਼ਰੀ ਪੈਂਦੇ ਸਨ, ਹੁਣ ਉਥੇ ਧੋਤੀ ਬਧੀਆਂ ਅਧ-ਚਿਟੀਆਂ ਪਰ ਬਹੁਤੀਆਂ ਕਲੂਟੀਆਂ ਤੇ ਪਤਲੇ ਰੀਂਗਲ ਬਚੇ ਹੀ ਵੇਖਣ ਵਿਚ ਆਉਣ ਲਗ ਪਏ ਸਨ। ਮਾਲਕਾਂ ਨਾਲ ਕੋਠੀਆਂ ਬਾਹਰ ਲਗੇ ਬੋਰਡਾਂ ਨੂੰ ਵੀ ਆਪਣੀ ਥਾਂ ਤੋਂ ਹਿਲਣਾ

ਪਿਆ ਸੀ ਪਰ ਜੇ ਨੌਕਰਾਂ ਵਿਚੋਂ ਕੋਈ ਪੁਰਾਣੇ ਮਾਲਕਾਂ ਨੂੰ ਚੇਤੇ ਕਰਨ ਵਾਲੇ ਰਹਿ ਗਏ ਸਨ ਤਾਂ ਉਹ ਸਨ ਸੁਕਾਰੀ ਭੰਗੀ ਜੋ ਕੋਠੀਆਂ ਦੀਆਂ ਇਟਾਂ ਵਾਂਗੂ ਪੁਰਾਣੇ ਮਾਲਕ ਦੇ ਜਾਣ ਸਮੇਂ ਨਹੀਂ ਸਨ ਹਿਲਦੇ ਤੇ ਆਪਣੇ ਪੁਰਾਣੇ ਧੁਆਂਖੇ ਕੁਆਟਰਾਂ ਵਿਚ ਓਵੇਂ ਦੇ ਉਵੇਂ ਟਿਕੇ ਰਹਿੰਦੇ।

ਪਰ ਬਾਈ ਨੰਬਰ ਕੋਠੀ ਦਾ ਬੋਰਡ ਹਾਲਾਂ ਓਵੇਂ ਦਾ ਓਵੇਂ ਲਗਾ ਹੋਇਆ ਸੀ ਤੇ ਹੁਣ ਵੀ ਲੰਘਦਿਆਂ ਪਲੰਘਦਿਆਂ ਨੂੰ ਬਾਕੀ ਸਾਥੀਆਂ ਦਾ ਕਾਟਾ ਕਰ ਚੁਕੇ ਪਤੰਗ ਵਾਂਗੂ ਉਸੇ ਰੁਹਬ ਵਿਚ ਦਸਦਾ ਸੀ ਕਿ ਇਸ ਕੋਠੀ ਵਿਚ ਐਮ. ਬੀ. ਜੇਮਜ਼, ਆਪਣੀ ਗੋਰੀ ਮੇਮ ਤੇ ਦੋ ਰਤ-ਨਿਚੜਦੇ ਬਚਿਆਂ ਨਾਲ ਰਹਿ ਰਿਹਾ ਹੈ। ਪਰ ਅਸਲੀਅਤ ਵਿਚ ਕੋਠੀਆਂ ਦੇ ਮਾਲਕਾਂ ਦੀ ਤਬਦੀਲੀ ਨੂੰ ਜੇ ਕਿਸੇ ਪੂਰੀ ਤਰ੍ਹਾਂ ਮਾਸੂਸਿਆ ਸੀ ਤਾਂ ਉਹ ਇਸੇ ਬਾਈ ਨੰਬਰ ਕੋਠੀ ਵਿਚ ਰਹਿਣ ਵਾਲਾ ਟੋਕਨ ਭੰਗੀ ਸੀ।

ਚਿਟਿਆਂ ਗੋਰਿਆਂ ਨਾਲ ਕਈ ਸਾਲਾਂ ਤੋਂ ਰਹਿਣ ਨਾਲ ਭਾਵੇਂ ਉਹਦਾ ਰੰਗ ਤੇ ਚਿੱਟਾ ਨਹੀਂ ਸੀ ਹੋ ਸਕਿਆ ਪਰ ਉਹਦੇ ਦਿਲ ਤੇ ਮਨ ਤੇ ਇਸਦਾ ਕਾਫੀ ਅਸਰ ਪੈ ਚੁਕਾ ਸੀ। ਆਪਣੇ ਸਾਹਿਬ ਦੇ ਗੋਰੇ ਤੇ ਸਾਫ ਸੁਥਰੇ ਬਚਿਆਂ ਨੂੰ ਬਗੀਚੀ ਦੇ ਖਿੜੇ ਫੁਲਾਂ ਵਿਚ ਫਿਰਦਾ ਵੇਖਕੇ, ਉਸ ਇਸ ਚਿਟੀ ਕੌਮ ਦੀ ਰਹਿਣੀ ਬਹਿਣੀ ਨੂੰ ਕਿਤਨੀ ਵਾਰੀ ਤਾਰੀਫਿਆ ਸੀ ਤੇ ਕਦੀ ਕਦੀ ਕਿਸੇ ਨ ਕਿਸੇ ਰੂਪ ਵਿਚ ਮਿਲੀ ਬਖਸ਼ੀਸ਼ ਸਮੇਂ

ਉਸ ਚਿਟੀ ਚਮੜੀ ਦੀ ਕੌਮ ਦੀ ਸਲਾਮਤੀ ਲਈ ਕਿਤਨੀਆਂ ਕਿਤਨੀਆਂ ਅਸੀਸਾਂ ਦਿਤੀਆਂ ਸਨ। ਖਾਸ ਕਰਕੇ ਟੇਕਨ ਨੇ ਇਸ ਬਖਸ਼ੀਸ਼ ਦੀ ਕਦਰ ਨੂੰ ਹੁਣ ਪਛਾਣਿਆਂ ਸੀ ਜਦ ਕਿ ਬਾਕੀ ਕੋਠੀਆਂ ਵਿਚ ਮਾਲਕਾਂ ਦੀ ਤਬਦੀਲੀ ਕਾਰਨ ਇਹ ਵੇਖਣ ਵਿਚ ਹੀ ਨਹੀਂ ਸੀ ਆ ਰਹੀ। "ਅਜੀ ਯੇਹ ਹਿੰਦੁਸਤਾਨੀ ਸਾਹਿਬ ਬਖਸ਼ੀਸ਼ ਕਿਹਾ ਦੇਨੇ ਲਗੇ, ਇਨ ਕੀ ਅਪਨੀ ਹੀ ਨਹੀਂ ਪੂਰੀ ਪੜਤੀ।" ਉਸ ਕਈ ਵਾਰੀ ਇਹ ਸ਼ਬਦ ਨਾਲ ਦੀਆਂ ਗਵਾਂਢੀ ਕੋਠੀਆਂ ਦੇ ਭੰਗੀਆਂ ਨੂੰ ਕਹੇ ਸਨ ਪਰ ਟੇਕਨ ਤੇ ਇਸ ਬਖਸ਼ੀਸ਼ ਦੀ ਵਰਖਾ ਹਾਲਾਂ ਤਕ ਉਵੇਂ ਹੀ ਹੋ ਰਹੀ ਸੀ। ਇਹੋ ਹੀ ਕਾਰਨ ਸੀ ਕਿ ਉਹ ਹੁਣ ਆਪਣੇ ਆਪ ਨੂੰ ਗਵਾਂਢੀ ਭੰਗੀਆਂ ਕੋਲੋਂ ਬਹੁਤ ਉਚਾ ਤੇ ਵਖਰਾ ਸਮਝਦਾ ਸੀ ਤੇ ਉਨ੍ਹਾਂ ਨਾਲ ਹੁਣ ਘਟ ਵਧ ਹੀ ਬੋਲਦਾ ਸੀ। ਉਹ ਕਈ ਵਾਰੀ ਮਾਸੂਸਦਾ ਕਿ ਇਹ ਬਦਲ ਕੇ ਆ ਰਹੇ ਧੋਤੀ ਪ੍ਰਸ਼ਾਦ ਕਾਲੇ ਟੁਟਣੇ ਮਾਲਕ ਇਸ ਯੋਗ ਹੀ ਨਹੀਂ ਕਿ ਉਹ ਔਰੰਗਜ਼ੇਬ ਰੋਡ ਦੀਆਂ ਪੀਲੀਆਂ ਚਮਕਦੀਆਂ ਕੋਠੀਆਂ ਵਿਚ ਰਹਿਣ। ਇਨ੍ਹਾਂ ਨੀਵੇਂ ਦਰਜੇ ਦੇ ਮਾਲਕਾਂ ਦੇ ਆ ਜਾਣ ਨਾਲ, ਉਨ੍ਹਾਂ ਕੋਠੀਆਂ ਵਿਚ ਰਹਿ ਰਹੇ ਉਹੋ ਪੁਰਾਣੇ ਭੰਗੀ ਵੀ ਉਹਦੀਆਂ ਨਜ਼ਰਾਂ ਵਿਚ ਬਹੁਤ ਨੀਵੇਂ ਹ ਗਏ ਸਨ।

ਪਰ ਇਕ ਗਲ ਸੀ ਜਿਹੜੀ ਟੇਕਨ ਤੇ ਉਹਦੀ ਭਬਲਭੂਸ ਤੀਵੀਂ ਨੂੰ ਹਾਲਾਂ ਤਕ ਸਮਝ ਨਹੀਂ ਸੀ ਆਈ। ਉਹ ਆਪ ਵੀ ਹਮੇਸ਼ਾਂ ਇੰਝ ਹੀ ਸੋਚਦਾ ਸੀ ਪਰ ਆਪਣੀ ਭੰਗਣ ਦੇ ਸੁਆਲ ਦੇ ਜੁਆਬ ਵਿਚ ਤਾਂ ਉਹ ਹਮੇਸ਼ਾਂ ਇਹੀ

ਖਿਆਲ ਪ੍ਰਗਟ ਕਰਦਾ ਸੀ ਕਿ ਪਤਾ ਨਹੀਂ ਹਿੰਦੁਸਤਾਨੀ ਲੀਡਰ ਇਹੋ ਜਹੇ ਲਾਇਕ ਚਿਟੇ ਦੁਧ ਅਮੀਰ ਮਾਲਕਾਂ ਨੂੰ ਕਿਉਂ ਕਢ ਰਹੇ ਹਨ ਜਿਨ੍ਹਾਂ ਕਿ ਸਾਡੇ ਆਰਾਮ ਵਾਸਤੇ ਗਡੀਆਂ ਚਲਾਈਆਂ, ਡਾਕਖਾਨੇ ਖੋਲ੍ਹੇ ਤੇ ਸੜਕਾਂ ਪਕੀਆਂ ਕਰਾਈਆਂ ਹਨ। ਗੋਰੇ ਮਾਲਕਾਂ ਦੇ ਸਮੇਂ ਤਾਂ ਕਈ ਹੋਰ ਗਵਾਂਢੀ ਭੰਗੀ ਵੀ ਉਹਦੇ ਹਮ-ਖਿਆਲ ਸਨ ਪਰ ਹੁਣ ਹੌਲੀ ਹੌਲੀ ਬਹੁਤਿਆਂ ਦੇ ਖਿਆਲ ਜਲਸਿਆਂ ਵਿਚ ਜਾ ਜਾ ਕੇ ਬਦਲ ਚੁਕੇ ਸਨ ਤੇ ਜਦੋਂ ਕੋਈ ਉਹਨੂੰ ਜਿਤਣ ਲਈ ਦਲੀਲਾਂ ਪੇਸ਼ ਕਰਨ ਲਗਦਾ ਤਾਂ ਉਹ ਟੇਕਨ ਨੂੰ ਮੋਹਰੇ ਵਾਂਗੂ ਲਗਦਾ। 'ਆਜ਼ਾਦੀ' 'ਆਜ਼ਾਦੀ' ਦੇ ਨਾਹਰੇ ਸੁਣਕੇ ਉਹ ਕਈ ਵਾਰੀ ਸੋਚਦਾ ਹੁੰਦਾ ਸੀ ਕਿ ਪਤਾ ਨਹੀਂ ਇਹ ਲੋਕੀ ਕਿਸ ਚੀਜ਼ ਦੀ ਆਜ਼ਾਦੀ ਮੰਗਦੇ ਹਨ। ਭਾਵੇਂ ਅਸੀਂ ਦਾਲ ਖਾਈਏ, ਭਾਵੇਂ ਅਸੀਂ ਸਾਗ ਬਨਾਈਏ, ਭਾਵੇਂ ਅਸੀ ਕਣਕ ਦੀ ਰੋਟੀ ਖਾਈਏ ਜਾਂ ਭਾਵੇਂ ਅਸੀ ਗੋਜਰੀ ਖਾਈਏ, ਸਾਨੂੰ ਕੋਈ ਰੋਕਦਾ ਹੈ ? ਫਿਰ ਪਤਾ ਨਹੀਂ ਇਹ ਆਜ਼ਾਦੀ ਨੂੰ ਕਿਉਂ ਕੂਕਦੇ ਰਹਿੰਦੇ ਹਨ। ਤੇ ਹੁਣ ਜਦੋਂ ਇਨ੍ਹਾਂ ਨੂੰ ਆਜ਼ਾਦੀ ਵੀ ਮਿਲ ਗਈ ਹੈ ਤਾਂ ਵੀ ਇਹ ਸਾਰੇ ਉੱਝ ਦੇ ਉੱਝ ਭੰਗੀ ਹੀ ਰਹੇ ਹਨ ਤੇ ਉਹੋ ਪੁਰਾਣਾ ਕੰਮ ਕਰਦੇ ਹਨ। ਫਿਰ ਆਜ਼ਾਦੀ ਦਾ ਕੀ ਲਾਭ ਹੋਇਆ ? ਤੇ ਹੁਣ ਉਹ ਬਾਕੀਆਂ ਨਾਲ ਮਿਲਦਾ ਜੁਲਦਾ ਹੀ ਘੱਟ ਸੀ। ਉਹ ਆਪਣੇ ਸਖੀ-ਦਿਲ ਮਾਲਕ ਦੀ ਫਰਮਾਂਬਰਦਾਰੀ ਤੇ ਨਿਮਕ ਹਲਾਲੀ ਵਿਚ ਕਿਸੇ ਤਰ੍ਹਾਂ ਦਾ ਵੀ ਫਰਕ ਨਹੀਂ ਸੀ ਆਉਣ ਦੇਣਾ ਚਾਹੁੰਦਾ।

ਟੇਕਨ ਦੀ ਭੰਗਣ ਵੀ ਉਹਦੇ ਨਾਲ ਪੂਰੀ ਪੂਰੀ ਸਹਿਮਤ

ਹੁੰਦੀ ਤੇ ਆਪਣੀ ਮਾਲਕਿਆਣੀ ਦੇ ਸਿਰ ਸਦਕੇ ਆਪ ਆਪਨੂੰ ਹਰ ਸਮੇਂ ਲਥੇ ਬਲਾਉਜ਼ਾਂ ਨਾਲ ਚਮਕਾ ਦਮਕਾ ਕੇ ਰਖਦੀ। ਕੰਮ ਤਾਂ ਸਾਰੇ ਦਾ ਸਾਰਾ ਜਾਂ ਟੋਕਨ ਕਰਦਾ ਸੀ ਤੇ ਜਾਂ ਫਿਰ ਉਹਦੀ ਵਡੀ ਧੀ। ਉਹਦੇ ਕਾਲੇ ਧੂਤ ਮੂੰਹ ਵਿਚ ਚਿਟੇ ਦੰਦ ਪਾਨ ਨਾਲ ਲਾਲ ਕੀਤੇ ਵਾਹ ਵਾਹ ਲਗਦੇ। ਜਦੋਂ ਕਦੀ ਉਹ ਕਿਸੇ ਗੁਆਂਢਣ ਭੰਗਣ ਨੂੰ ਕੰਮ ਕਰਦਾ ਵੇਖਦੀ ਤਾਂ ਨਕ ਸੁਕੇੜ ਆਕੜਕੇ ਲੰਘਦੀ ਜਿਵੇਂ ਕਿ ਉਹ ਸਾਰੇ ਗੋਰੇ ਸਾਹਿਬ ਦੇ ਮਤਰੰਨੇ ਬਣ ਗਏ ਹਨ। ਆਪਣੇ ਧੀਆਂ ਪੁਤਰਾਂ ਨੂੰ ਵੀ ਉਸ ਹਜ਼ਾਰਾਂ ਵਾਰੀ ਮਨ੍ਹਾਂ ਕੀਤਾ ਸੀ ਕਿ ਉਹ ਨਾਲ ਦੇ ਗਵਾਂਢੀ ਚੂਹੜਿਆਂ ਦੇ ਮੁੰਡਿਆਂ ਨਾਲ ਨ ਖੇਡਿਆ ਕਰਨ ਪਰ ਉਹ ਇਸ ਗਲੋਂ ਘਟ ਹੀ ਬਾਜ਼ ਆਉਂਦੇ ਤੇ ਕਿਸੇ ਨ ਕਿਸੇ ਤਰੀਕੇ ਨਾਲ ਉਨ੍ਹਾਂ ਨਾਲ ਜਾ ਰਲਦੇ। ਇਸ ਉਚਿਆਈ ਦੀ ਬੂ ਕਝ ਉਨ੍ਹਾਂ ਵਿਚ ਵੀ ਆ ਗਈ ਸੀ ਤੇ ਖਾਸ ਕਰਕੇ ਉਹਦੇ ਨਿਕੇ ਪੁਤਰ ਜੋਤਨ ਵਿਚ। ਜਦੋਂ ਕਦੀ ਉਹ ਗੋਰੇ ਸਾਹਿਬ ਦੇ ਨਿਕੇ ਪੁਤਰ ਦੀ ਲਥੀ ਗਲੈਸਾਂ ਵਾਲੀ ਨਿਕਰ ਪਾਕੇ ਮੁੰਡਿਆਂ ਵਿਚ ਖੇਡਦਿਆਂ ਖੇਡਦਿਆ ਝਗੜ ਪੈਂਦਾ ਤਾਂ ਉਹ ਸਾਰਿਆ ਨੂੰ ਬੜੇ ਰੋਹਬ ਨਾਲ ਆਖਦਾ "ਜਾਉ ਮੈਂ ਨਹੀਂ ਖੇਲਤਾ। ਅੰਮਾਂ ਕਹਿਤੀ ਹੈ ਹਮ ਤੋ ਬੜੇ ਸਾਹਿਬ ਕੇ ਭੰਗੀ ਹੈਂ" ਤੇ ਵਿਚਾਰੇ ਬਾਕੀ ਮੁੰਡੇ 'ਬੜੇ ਸਾਹਿਬ' ਦਾ ਨਾਂ ਸੁਣਕੇ ਸਹਿਮ ਜਾਂਦੇ ਤੇ ਉਹਦੀਆਂ ਮਿੰਨਤਾਂ ਕਰਦੇ ਉਹਦੇ ਖਿਡਾਉਣਿਆਂ ਨਾਲ ਖੇਡਣ ਲਈ ਜਿਹੜੇ ਕਿ ਜੋਤਨ ਨੂੰ ਗੋਰੀ ਗੋਲ ਮੇਮ ਘਸੇ ਪੀਠੇ ਹੋਣ ਕਰਕੇ ਬਖਸ਼ੀਸ਼ ਦੇ ਤੌਰ ਤੇ ਦੇ ਦਿੰਦੀ ਸੀ।

ਪਰ ਬਖਸ਼ੀਸ਼ ਦਾ ਬਹੁਤਾ ਹਿਸਾ ਟੋਕਨ ਦੀ ਭੰਗਣ

ਦੇ ਹਿਸੇ ਹੀ ਆਉਂਦਾ। ਮੇਮ ਜ਼ਿਆਦਾ ਸਖੀ ਦਿਲ ਹੋਣ ਕਰਕੇ ਕਦੀ ਆਪਣੇ ਲਥੇ ਬਲਾਉਜ਼ ਉਹਨੂੰ ਦੇ ਦਿੰਦੀ ਤੇ ਕਦੀ ਉਚੀ ਅਡੀ ਵਾਲੀਆਂ ਸੈਂਡਲਾਂ। ਮਜ਼ੇ ਦੀ ਇਹ ਗਲ ਸੀ ਕਿ ਰਬ ਦੋਹਾਂ ਦਾ ਜੁਸਾ ਵੀ ਇਕੋ ਮਾਪ ਦਾ ਬਣਾਇਆ ਸੀ। ਜਦੋਂ ਕੋਈ ਵਰਤੀ ਚੀਜ਼ ਉਹਨੂੰ ਬਖਸ਼ੀਸ਼ ਵਿਚ ਮਿਲਦੀ ਤਾਂ ਉਹ ਆਪਣੇ ਆਪ ਨੂੰ ਬੜੀ ਵਡਭਾਗਣ ਸਮਝਦੀ ਤੇ ਉਹਨੂੰ ਕੁਆਰੇਪਨ ਦਾ ਉਹ ਦਿਨ ਯਾਦ ਆਉਂਦਾ ਜਦੋਂ ਕਿ ਉਹਨੂੰ ਇਕ ਜੋਤਸ਼ੀ ਨੇ ਇਕ ਟਕੇ ਦੇ ਬਦਲੇ ਦਸਿਆ ਸੀ ਕਿ ਉਹ ਵਿਆਹ ਪਿਛੋਂ ਰਾਜ ਕਰੇਗੀ ਤੇ ਬੜੀ ਸੌਖੀ ਰਹੇਗੀ। ਵਿਆਹਤ-ਜੀਵਨ ਦੇ ਸ਼ੁਰੂ ਵਿਚ ਤਾਂ ਉਹਨੂੰ ਜੋਤਸ਼ੀ ਦੀ ਗਲ ਵਿਚ ਜ਼ਰਾ ਸਚਾਈ ਨਹੀਂ ਸੀ ਦਿਸੀ ਕਿਉਂ ਜੋ ਟੋਕਨ ਉਸ ਸਮੇਂ ਨਕੰਮਾ ਸੀ ਤੇ ਉਹਨੂੰ ਪੈਸੇ ਪੈਸੇ ਲਈ ਤਰਸਣਾ ਪੈਂਦਾ ਸੀ। ਪਰ ਉਹਨੂੰ ਇਕ ਇਹ ਲਾਭ ਜ਼ਰੂਰ ਹੋਇਆ ਕਿ ਉਸ ਟੋਕਨ ਤੇ ਨਕੰਮਾ ਹੋਣ ਕਾਰਨ ਕਾਠੀ ਪਾ ਲਈ ਸੀ ਤੇ ਉਹ ਸ਼ੁਰੂ ਤੋਂ ਹੀ ਆਪਣੀ ਗੁਸੈਲੀ ਭੰਗਣ ਤੋਂ ਕੰਨ ਮਾਰਦਾ ਸੀ। ਜਿਵੇਂ ਇਸ ਬੰਗਲੇ ਵਿਚ ਸਾਹਿਬ ਦੀ ਮੇਮ ਦੀ ਹੀ ਚਲਦੀ ਸੀ ਇਸੇ ਤਰ੍ਹਾਂ ਉਹ ਵੀ ਆਪਣੇ ਘਰ ਵਿਚ ਬੰਨਣ ਖੋਲ੍ਹਣ ਵਾਲੀ ਸੀ। ਟੋਕਨ ਉਸ ਸਮੇਂ ਕਦੀ ਇਕ ਥਾਂ ਮਹੀਨਾ ਕੰਮ ਕਰਦਾ ਤੇ ਫਿਰ ਹਟਾ ਦਿਤਾ ਜਾਂਦਾ ਤੇ ਕਦੀ ਦੂਜੀ ਥਾਂ ਮਿਨਤਾਂ ਸਮਾਜਤਾਂ ਕਰਕੇ ਮਸਾਂ ਪੰਦਰਾਂ ਵੀਹ ਦਿਨ ਕਟਦਾ। ਵਿਚਾਰੀ ਭੰਗਣ ਦੀ ਭਰ-ਜੁਆਨੀ ਦੀ ਉਮਰ ਤਾਂ ਇਨ੍ਹਾਂ ਖਜਲ ਖੁਆਰੀਆਂ ਵਿਚ ਹੀ ਲੰਘੀ ਸੀ ਪਰ ਆਖ਼ਰ ਮੁਸੀਬਤ ਦੇ ਦਿਨ ਕਟੇ ਗਏ। ❦ ਜਦੋਂ ਦੀ ਨੌਕਰੀ ਵਡੇ ਬਾਬੂ ਨੂੰ ਕੁਝ ਦੇ ਦੁਆ ਕੇ ਇਸ ਕੋਠੀ ਵਿਚ ਲਗੀ ਸੀ,

ਉਹ ਆਪਣੇ ਆਪ ਨੂੰ ਟੇਕਨ ਦੀ ਤੀਵੀਂ ਬਣਨ ਵਿਚ ਕੁਝ ਫ਼ਖਰ ਮਾਸੂਸ ਕਰਨ ਲਗ ਪਈ ਸੀ। ਹਰ ਸਾਲ ਇਕ ਬੱਚਾ ਜੰਮਣ ਲਈ ਮਜਬੂਰ ਕੀਤੇ ਜਾਣ ਤੇ ਵੀ ਉਹ ਟੇਕਨ ਨੂੰ ਕੁਝ ਨ ਆਖਦੀ ਤੇ ਉਹਦੀ ਇਸ ਗਲ ਨਾਲ ਹਮੇਸ਼ਾਂ ਸਹਿਮਤ ਰਹਿੰਦੀ ਕਿ ਇਹ ਰਬ ਦੀਆਂ ਕੁਦਰਤਾਂ ਹਨ ਤੇ ਇਹਦੇ ਵਿਚ ਬੰਦੇ ਦਾ ਕੋਈ ਇਖਤਿਆਰ ਨਹੀਂ। ਨਾਲੇ ਜੇ ਨਵਾਂ ਬਚਾ ਇਕ ਮੂੰਹ ਲਿਆਉਂਦਾ ਹੈ ਤਾਂ ਉਹਦੇ ਦੋ ਹਥ ਵੀ ਤੇ ਨਾਲ ਹੁੰਦੇ ਹਨ।

ਟੇਕਨ ਦੇ ਇਸ ਵਖਰੇ-ਪਨ ਨੂੰ ਸਾਰੇ ਭੰਗੀ ਬੜਾ ਮਾਸੂਸ ਕਰਦੇ ਤੇ ਕਈ ਵਾਰੀ ਸੋਚਦੇ ਕਿ ਪਤਾ ਨਹੀਂ ਟੇਕਨ ਨੂੰ ਕੀ ਭੂਤ ਸਵਾਰ ਹੋ ਗਿਆ ਹੈ ਕਿ ਉਹ ਆਪਣੇ ਆਪ ਨੂੰ ਉਨ੍ਹਾਂ ਸਾਰਿਆਂ ਨਾਲੋਂ ਬਹੁਤ ਉੱਚਾ ਸਮਝਣ ਲਗ ਪਿਆ ਹੈ। ਉਨ੍ਹਾਂ ਦੇ ਕਈ ਵਾਰੀ ਕੋਸ਼ਿਸ਼ ਕਰਨ ਤੇ ਵੀ ਟੇਕਨ ਉਨ੍ਹਾਂ ਕੋਲ ਨ ਠਹਿਰਦਾ ਤੇ ਇਸ ਤਰ੍ਹਾਂ ਹੁੰਕਾਰ ਮਾਰਕੇ ਚਲਾ ਜਾਂਦਾ ਜਿਵੇਂ ਉਨ੍ਹਾਂ ਦਾ ਉਹ ਵਾਕਫ ਹੀ ਨਹੀਂ ਜਾਂ ਉਨ੍ਹਾਂ ਕੋਲ ਠਹਿਰਨ ਨਾਲ ਸ਼ਾਇਦ ਉਹ ਭਿਟ ਜਾਵੇਗਾ। ਚਿਟਿਆਂ ਗੋਰਿਆਂ ਨੂੰ ਮੁਰਦਾਬਾਦ ਅਖਣ ਵਾਲਿਆਂ ਬਾਗ਼ੀਆਂ ਨਾਲ ਗਲ ਕਰਨ ਵਿਚ ਉਹਦੀ ਨਿਮਕਹਲਾਲੀ ਵਿਚ ਫਰਕ ਆ ਜਾਣ ਦਾ ਡਰ ਸੀ ਜਿਹੜੀ ਕਿ ਉਹ ਕਿਸੇ ਹਾਲਤ ਵਿਚ ਵੀ ਕਰਨ ਲਈ ਤਿਆਰ ਨਹੀਂ ਸੀ। ਤੇ ਟੇਕਨ ਦਾ ਇਹ ਵਤੀਰਾ ਸਾਰਿਆਂ ਨੂੰ ਕਿਕਰੀਲੇ ਕੰਡੇ ਵਾਂਗੂ ਚੁਭਦਾ। ਇਕ ਦਿਨ ਭੀਮਨ ਦੇ ਜ਼ੋਰੀ ਪਕੜ ਕੇ ਬਿਠਾ ਲੈਣ ਤੇ ਉਹ ਬੜੇ ਗੁਸੇ ਨਾਲ ਹੁੰਕਾਰ ਮਾਰਕੇ

ਪਰ੍ਹਾਂ ਵਖ ਹੋ ਗਿਆ ਜਿਵੇਂ ਭਿਟ ਗਿਆ ਹੋਵੇ, "ਅਰੇ ਹਮਰਾ ਤੁਮਰਾ ਕਿਹਾ ਵਾਸਤਾ ?"

"ਕਿਉਂ ਭਈਆ ਜੈਸੇ ਤੁਮ ਭੰਗੀ ਵੈਸੇ ਹਮ" ਭੀਮਨ ਨੇ ਹੈਰਾਨ ਹੋ ਕੇ ਆਖਿਆ।

"ਨਾ ਭਈਆ, ਹਮ ਤੋ ਰਹੇ ਬੜੇ ਸਾਹਿਬ ਕੇ ਭੰਗੀ" ਤੇ ਫਿਰ ਉਹ ਬੜੀ ਆਕੜ ਨਾਲ, ਆਪਣੀ ਬਾਈ ਨੰਬਰ ਵਾਲੀ ਕੋਠੀ ਵਲ ਟੁਰ ਪਿਆ। ਸਾਰੇ ਰਸਤੇ ਵਿਚ ਉਹ ਸੋਚਦਾ ਰਿਹਾ ਕਿ ਭਾਂਵੇਂ ਉਹ ਬਾਕੀਆ ਭੰਗੀਆਂ ਵਾਂਗ ਟਟੀ ਹੀ ਸਾਫ ਕਰਦਾ ਸੀ ਪਰ ਉਹ ਹੈ ਤਾਂ ਸੀ ਵਡੇ ਸਾਹਿਬ ਦਾ ਭੰਗੀ ਜਿਹੜਾ ਟੋਸਟ, ਪੇਸਟਰੀਆਂ ਤੇ ਹੋਰ ਤਰ੍ਹਾਂ ਤਰ੍ਹਾਂ ਦੇ ਲਜ਼ੀਜ਼ ਖਾਣੇ ਖਾਉਂਦਾ ਸੀ ਤੇ ਬਾਕੀਆਂ ਕੋਠੀਆਂ ਵਿਚ ਰਹਿਣ ਵਾਲੇ ਧੋਤੀ ਪ੍ਰਸ਼ਾਦ ਕਾਲੇ ਟੁਟਣੇ ਚਾਵਲ ਦੇ ਭਤੇ ਤੇ ਪਾਣੀ ਵਰਗੀ ਦਾਲ ਤੋਂ ਸਿਵਾ ਕੁਝ ਖਾਂਦੇ ਹੀ ਨਹੀਂ ਸਨ।

ਟੋਕਨ ਨੂੰ ਜਦੋਂ ਭੀਮਨ ਨੇ ਆਖਿਆ ਕਿ ਉਹ ਆਪਣੀ ਲੜਕੀ ਦਾ ਵਿਆਹ ਉਹਦੇ ਗਭਰੂ ਪੁਤਰ ਨਾਲ ਕਰ ਦੇਵੇ ਜਿਹੜਾ ਮਿਉਂਸਪਲ ਕਮੇਟੀ ਵਿਚ ਸਠ ਰੁਪਏ ਦਾ ਭੰਗੀ ਲਗਾ ਹੋਇਆ ਸੀ ਤਾਂ ਟੋਕਨ ਨੇ ਉਹਨੂੰ ਅਜਿਹਾ ਦੁਰਕਾਰਿਆ ਕਿ ਵਿਚਾਰੇ ਦੀ ਬੋਲਣ ਦੀ ਵੀ ਹਿੰਮਤ ਨ ਰਹੀ। "ਅਰੇ ਕਹਾਂ ਕਾ ਆਇਆ ਧਾਰਾ ਲੌਂਡਾ ਜੋ ਬਿਆਹੇ ਮੇਰੀ ਛਾਂਹੋ ਕੋ।" ਉਹਦਾ ਮੂੰਹ ਕੌੜੀ ਲਾਲ ਮਿਰਚ ਵਰਗਾ ਹੋ ਗਿਆ ਤੇ ਅਖਾਂ ਦੇ ਡੇਲੇ

ਤੇਜ਼ੀ ਨਾਲ ਫਰਕਣ ਲਗੇ। ਇੰਝ ਲਗਦਾ ਸੀ ਜਿਵੇਂ ਟੇਕਨ ਭੀਮਨ ਨੂੰ ਆਖ ਰਿਹਾ ਹੋਵੇ ਕਿ ਸ਼ਕਲ ਤਾਂ ਵੇਖ ਆਪਣੇ ਪੁਤਰ ਦੀ, ਪਹਿਲਾਂ ਗੰਦੀ ਜਰਾਹੀ ਵਿਚੋਂ ਮੂੰਹ ਧੋ ਆ ਤੇ ਫਿਰ ਗਲ ਕਰੀਂ। ਨਾਂ ਕੋੜ ਕਿਰਲੀ ਤੇ ਸ਼ਤੀਰਾਂ ਨੂੰ ਜਫੇ। ਤੇ ਉਹ ਇਸ ਤਰ੍ਹਾਂ ਗੁਸੇ ਦਾ ਭਰਿਆ ਪੀਤਾ ਹੋਇਆ ਟੁਰ ਗਿਆ ਜਿਵੇਂ ਭੀਮਨ ਨੇ ਉਹਦੀ ਬੇਇਜ਼ਤੀ ਕਰ ਦਿਤੀ ਹੋਵੇ ਤੇ ਉਹਦੇ ਕੋਲ ਹੋਰ ਠਹਿਰਨਾ ਹੱਤਕ ਹੈ। ਕੋਠੀ ਕੋਲ ਆਪਣੇ ਗੋਰੇ ਸਾਹਿਬ ਦੀ ਥਲਕ ਥਲਕ ਕਰਦੀ ਮੇਮ ਨੂੰ ਵੇਖਕੇ, ਉਸ ਚਿਲਮ ਨਾਲ ਪੀਲੀਆਂ ਹੋ ਗਈਆਂ ਕਰੜ ਬਰੜੀਆਂ ਮੁਛਾਂ ਨੂੰ ਤਾਅ ਦਿਤਾ ਤੇ ਇੰਝ ਆਕੜ ਤੇ ਸਰੂਰ ਵਿਚ ਚਲਣ ਲਗ ਪਿਆ ਜਿਵੇਂ ਉਹਦੀ ਧੀ ਨੂੰ ਤਾਂ ਗਵਰਨਰ ਜੈਨਰਲ ਦਾ ਭੰਗੀ ਹੀ ਆਕੇ ਵਿਆਹੇਗਾ। ਜਦ ਤਕ ਉਹਦਾ ਗੋਰਾ ਸਾਹਿਬ ਸੀ, ਉਹ ਕਿਸੇ ਨੂੰ ਕੀ ਸੰਞਾਣਦਾ ਸੀ।

ਟੇਕਨ ਆਪਣੇ ਸਾਹਿਬ ਦੀ ਇਜ਼ਤ ਕਰਨ ਵਿਚ ਕੋਈ ਕਸਰ ਨਹੀਂ ਸੀ ਛਡਦਾ। ਰੋਜ਼ ਸਵੇਰੇ ਸਾਹਿਬ ਦੇ ਜਾਣ ਸਮੇਂ ਉਹ ਗੇਟ ਕੋਲ ਸੁਖੜ ਖਲੋਕੇ ਸਲੂਟ ਮਾਰਦਾ ਤੇ ਵਾਪਸੀ ਸਮੇਂ ਵੀ ਉਸ ਸਲੂਟ ਮਾਰਨਾ ਕਦੀ ਨਹੀਂ ਸੀ ਘੁਸਾਇਆ। ਜਿਤਨਾ ਚਿਰ ਉਹਦਾ ਗੋਰਾ ਸਾਹਿਬ ਕੋਠੀ ਅੰਦਰ ਰਹਿੰਦਾ, ਉਹ ਉਹਦੀ ਅਰਦਲ ਵਿਚ ਬਾਹਰ ਇੰਝ ਸੁਖੜ ਖਲੋਤਾ ਰਹਿੰਦਾ ਜਿਵੇਂ ਉਹ ਸਾਹ ਵੀ ਨਹੀਂ ਲੈ ਰਿਹਾ। ਪਰ ਅਜੀਬ ਗਲ ਇਹ ਸੀ ਕਿ ਜਦੋਂ ਕਦੀ ਸਾਹਿਬ ਦੀ ਗੋਰੀ ਗੋਲ ਮੇਮ ਭਰਵੀਆਂ ਕਸੀਆਂ ਛਾਤੀਆਂ ਨਾਲ ਥਲੂਕ ਥਲੂਕ ਕਰਦੀ

ਲੰਘਦੀ ਤਾਂ ਉਹ ਕਮਾਨ ਵਰਗਾ ਦੂਹਰਾ ਹੋਕੇ ਪੂਰਾ ਹਥ ਖੋਲ੍ਹ ਆਪਣੀ ਸਜੀ ਬਾਂਹ ਇੰਝ ਹੇਠਾਂ ਉਤੇ ਕਰੀ ਜਾਂਦਾ ਜਿਵੇਂ ਉਹਦੇ ਵਿਚ ਸਪਰਿੰਗ ਲਗੇ ਹੋਏ ਹਨ ਤੇ ਜਦ ਤਕ ਉਹ ਲੰਘ ਨ ਜਾਂਦੀ ਉਹ ਉਸੇ ਤਰ੍ਹਾਂ ਕਮਾਨ ਵਾਂਗੂ ਝੁਕ ਕੇ ਉਂਝ ਹੀ ਕਰਦਾ ਰਹਿੰਦਾ। ਸਾਹਿਬ ਜਦੋਂ ਕਦੀ ਗੁਲਾਬੀ ਉਰਦੂ ਵਿਚ ਆਖਦਾ "ਜਮਾਂਦਾਰ ਟੁਮ ਬਹੁਟ ਅਛਾ ਹੈ" ਤਾਂ ਟੋਕਨ ਦੀਆਂ ਵਾਛਾਂ ਖਿਲ ਜਾਂਦੀਆਂ ਤੇ ਉਹ ਇੰਝ ਮਾਸੂਸ ਕਰਦਾ ਜਿਵੇਂ ਉਹਨੂੰ ਕੋਈ ਖਤਾਬ ਮਿਲ ਗਿਆ ਹੈ। 'ਜਮਾਂਦਾਰ' ਦਾ ਸ਼ਬਦ ਉਹਨੂੰ ਬਹੁਤ ਹੀ ਅਛਾ ਲਗਦਾ ਸੀ ਤੇ ਅਗੋਂ ਉਹ ਹੌਲੀ ਜਿਹਾ ਗੁਣਗੁਣਾ ਕੇ ਆਖਦਾ "ਸਾਹਿਬ ਆਪ ਹੀ ਹਮਾਰਾ ਮਾਈ ਬਾਪ ਹੈ।"

ਟੋਕਨ ਲਈ ਇਹ ਕੁਲੱਖਣੀ ਖਬਰ ਕਿ ਉਹਦਾ ਸਾਹਿਬ ਜਲਦੀ ਹੀ ਵਲਾਇਤ ਚਲਾ ਜਾਇਗਾ, ਇਕ ਅਸਹਿ ਸਟ ਸੀ। ਉਸ ਇੰਝ ਮਾਸੂਸ ਕੀਤਾ ਜਿਵੇਂ ਉਹਦੇ ਉਪਰ ਅਚਾਨਕ ਬਿਜਲੀ ਡਿਗ ਪਈ ਹੈ। ਉਹਦੇ ਸਾਰੇ ਦੇ ਸਾਰੇ ਅੰਗ ਇੰਝ ਠੰਡੇ ਤੇ ਸਿਥਲ ਹੋ ਗਏ ਜਿਵੇਂ ਖੂਨ ਨੇ ਆਪਣੀ ਗਰਦਸ਼ ਬੰਦ ਕਰ ਦਿਤੀ ਹੈ। ਸਾਰੀ ਰਾਤ ਟੋਕਨ ਉਸਲਵਟੇ ਭੰਨਦਾ ਰਿਹਾ ਜਿਵੇਂ ਇਸ ਖਬਰ ਨੇ ਉਹਦੀਆਂ ਅਖਾਂ ਵਿਚੋਂ ਨੀਂਦਰ ਹੀ ਉਡਾ ਦਿਤੀ ਹੈ।

ਇੰਝ ਸਾਰਾ ਹਫਤਾ ਗੁਜ਼ਰ ਗਿਆ ਤੇ ਹੁਣ ਟੋਕਨ ਇੰਝ ਦਿਸਦਾ ਜਿਵੇਂ ਉਹ ਕੋਈ ਤਪਦਿਕ ਦਾ ਪੁਰਾਣਾ ਰੋਗੀ

ਹੈ। ਗਲ ਗਲ ਵਿਚ ਉਹ ਥਥਿਆ ਜਾਂਦਾ ਤੇ ਰੋਟੀ ਵੀ ਵੀ ਉਹਨੂੰ ਜ਼ਰਾ ਭੁਖ ਨ ਲਗਦੀ। ਉਹ ਆਪਣੇ ਆਪ ਨੂੰ ਕੁਝ ਉਖੜਿਆ ਉਖੜਿਆ ਮਾਸੂਸ ਕਰਦਾ ਤੇ ਜੀਵਨ ਉਹਨੂੰ ਬੇਸੁਆਦਾ ਤੇ ਰੁਖਾ ਜਿਹਾ ਲਗਦਾ।

ਅਜ ਉਹਦੇ ਗੋਰੇ ਸਾਹਿਬ ਨੇ ਆਪਣੇ ਗੋਰੇ ਦੇਸ਼ ਨੂੰ ਹਮੇਸ਼ਾਂ ਲਈ ਚਲਾ ਜਾਣਾ ਸੀ ਤੇ ਸਾਰੇ ਨੌਕਰ ਸਾਮਾਨ ਨੂੰ ਬੰਨਣ ਤੇ ਸੰਭਾਲਣ ਵਿੱਚ ਲਗੇ ਹੋਏ ਸਨ। ਟੋਕਨ ਨੂੰ ਆਪਣੀ ਵਧ ਚੁਕੀ ਕਮਜ਼ੋਰੀ ਦਾ ਅੱਜ ਚੰਗੀ ਤਰ੍ਹਾਂ ਅਹਿਸਾਸ ਹੋ ਗਿਆ ਜਦੋਂ ਉਸ ਬਿਸਤਰੇ ਦੀ ਬਦਰੀ ਨੂੰ ਖਿਚਣ ਵਿਚ ਆਪਣੇ ਆਪ ਨੂੰ ਅਸਮਰਥ ਸਮਝਿਆ।

ਸਾਹਿਬ ਨੇ ਜਦੋਂ ਉਨ੍ਹਾਂ ਸਾਰਿਆਂ ਨੂੰ ਸਦ ਕੇ ਬਖਸ਼ੀਸ਼ ਦਿਤੀ ਤਾਂ ਅਜ ਟੋਕਨ ਪਹਿਲੀ ਵਾਰੀ ਬੈਠੇ ਦਿਲ ਨਾਲ ਬਖਸ਼ੀਸ਼ ਲਈ। ਉਹਦਾ ਜੀਅ ਰੋਣ ਨੂੰ ਕਰਦਾ ਸੀ ਪਰ ਅਖੀਆਂ ਸਾਥ ਨਹੀਂ ਸਨ ਦੇ ਰਹੀਆਂ।

ਵਡੇ ਸਾਹਿਬ ਦੀ ਘੂੰ ਘੂੰ ਕਰਦੀ ਮੋਟਰ ਦੇ ਟੁਰਨ ਨਾਲ ਟੋਕਨ ਇੰਞ ਮਾਸੂਸ ਕੀਤਾ ਜਿਵੇਂ ਸਾਰੀ ਦੁਨੀਆਂ ਘੁਮ ਰਹੀ ਹੈ ਤੇ ਬਦਲ ਰਹੀ ਹੈ। ਉਸ ਮਾਹੂਸਿਆ ਉਹਦੀ ਧੀ ਹੁਣ ਸਾਰੀ ਉਮਰ ਕੁਆਰੀ ਰਹੇਗੀ ਤੇ ਉਹ ਹੁਣ ਕਿਸੇ ਵਡੇ ਸਾਹਿਬ ਦਾ ਭੰਗੀ ਰਹਿਣ ਦੀ ਬਜਾਏ ਕਿਸੇ ਕਾਲੇ ਟੁਟਣੇ ਧੋਤੀ ਪ੍ਰਸ਼ਾਦ ਚਾਵਲ ਦਾਲ ਖਾਣ ਵਾਲੇ ਦਾ ਭੰਗੀ ਅਖਵਾਏਗਾ।

ਹੁਣ ਉਹਦੇ ਤੇ ਬਾਕੀ ਭੰਗੀਆਂ ਵਿਚ ਕੋਈ ਫਰਕ ਨਹੀਂ ਰਹੇਗਾ ਤੇ ਉਹ ਕਲਮਕਲਾ ਯਤੀਮਾਂ ਵਾਂਗ ਇਸ ਇਤਨੀ ਵਡੀ ਦੁਨੀਆਂ ਵਿਚ ਵਡੇ ਸਾਹਿਬ ਤੋਂ ਬਗੈਰ ਘੁਮਦਾ ਘੁਮਦਾ ਹਫ ਜਾਏਗਾ।

ਉਸ ਵੇਖਿਆ ਬਾਹਰ ਦਾ ਨਾਂ ਵਾਲਾ ਬੋਰਡ ਵੀ ਆਪਣੇ ਸਾਹਿਬ ਨਾਲ ਚਲਾ ਗਿਆ ਸੀ। ਦੂਰ ਬਹੁਤ ਦੂਰ ਉਹਦੇ ਵਡੇ ਸਾਹਿਬ ਦੀ ਕਾਰ ਦੀ ਪਿਛਲੀ ਲਾਲ ਲਾਈਟ, ਮਧਮ ਹੁੰਦੀ ਹੁੰਦੀ ਕਾਲੇ ਬੋਲੇ ਹਨੇਰੇ ਵਿਚ ਹਮੇਸ਼ਾਂ ਲਈ ਗੁਮ ਹੋ ਗਈ।



# ਤਾਈ ਚੰਨੋ

ਤਾਈ ਚੰਨੋ ਦੀ ਨਜ਼ਰ ਸਾਰੇ ਪਿੰਡ ਵਿਚ ਮਸ਼ਹੂਰ ਸੀ। ਭਾਵੇਂ ਉਹਦੀ ਇਕ ਅੱਖ ਵਿਚ ਤਾਂ ਡੇਲ੍ਹਾ ਸੀ ਪਰ ਇੰਝ ਲਗਦਾ ਸੀ ਜਿਵੇਂ ਦੋਹਾਂ ਅੱਖਾਂ ਦਾ ਨੂਰ ਇਕੋ ਸਜਾਖੀ ਅਖ ਵਿਚ ਆ ਸਮਿਟਿਆ ਹੈ। ਬੁਢੇਪੇ ਕਾਰਨ ਉਹਨੂੰ ਹੁਣ ਇਸ ਅਖ ਵਿਚੋਂ ਵੀ ਘਟ ਨਜ਼ਰ ਆਉਣ ਲਗ ਪਿਆ ਸੀ ਪਰ ਇਹ ਘਾਟ ਉਹ ਐਨਕ ਲਾਕੇ ਪੂਰੀ ਕਰ ਲੈਂਦੀ ਜਿਸਦੀਆਂ ਰਸੀਆਂ ਉਹ ਕੇਵਲ ਸੌਂਣ ਸਮੇਂ ਹੀ ਕੰਨਾਂ ਤੋਂ ਖੋਲ੍ਹਦੀ। ਪਰ ਹਾਲਾਂ

ਵੀ ਜੇ ਇਕ ਮਿੰਟ ਨਸ਼ਿਸ਼ਤ ਲਾਕੇ ਵੇਖੇ ਤਾਂ ਮਜਾਲ ਹੈ ਜੋ ਪਰਿੰਦਾ ਵੀ ਫੜਕ ਕੇ ਨਿਕਲ ਸਕੇ। ਹਾਂ ਉਂਝ ਉਹਦੀ ਨਜ਼ਰ ਦੀ ਪੂਰੀ ਕਰਾਮਾਤ ਵੇਖਣ ਦਾ ਸਮਾਂ ਤਾਂ ਉਹ ਸੀ ਜਦੋਂ ਉਹ ਭਰ ਜਵਾਨੀ ਵਿਚ ਸੀ ਤੇ ਉਹਦੀ ਨਜ਼ਰ ਪਥਰ ਪਾੜ ਸਕਦੀ ਸੀ। ਵਿਆਹ ਤੋਂ ਸਾਲ ਡੇਢ ਪਿਛੋਂ ਹੀ ਜਦੋਂ ਤਾਈ ਚੰਨੋ ਤੇ ਉਹਦੇ ਨੌਜਵਾਨ ਪਤੀ ਨੇ ਪਿੰਡੀਉਂ ਇਕ ਫੋਟੋ ਉਤਰਵਾਈ ਸੀ ਤਾਂ ਉਸਨੂੰ ਵੇਖਣ ਸਾਰ ਹੀ ਤਾਈ ਹੈਰਾਨ ਰਹਿ ਗਈ ਸੀ ਕਿ ਕੀ ਇਹ ਸਨਖੇ ਰੰਗ ਦਾ ਚੰਨ ਵਰਗਾ ਗੋਲ ਚੇਹਰਾ ਤੇ ਨਿਕੀਆਂ ਨਿਕੀਆਂ ਕੁਟੀਆਂ ਮੁਛਾਂ ਵਾਲਾ ਉਹਦੇ ਨਾਲ ਬੈਠਾ ਨੌਜਵਾਨ ਉਹਦਾ ਪਤੀ ਹੀ ਹੈ। ਉਹਨੂੰ ਆਪਣੇ ਪਤੀ ਦੇ ਨਿਖਰੇ ਢੁਕਵੇਂ ਨਕਸ਼ਾਂ ਦਾ ਪੂਰਾ ਪੂਰਾ ਗਿਆਨ ਉਸੇ ਦਿਨ ਹੀ ਹੋਇਆ ਸੀ ਤੇ ਉਹ ਉਸ ਰਾਤ ਨੂੰ ਲੈਂਪ ਦੀ ਤਿਖੀ ਰੋਸ਼ਨੀ ਵਿਚ ਉਹਦੇ ਮੂੰਹ ਵਲ ਘੜੀ ਘੜੀ ਵੇਖਦੀ ਰਹੀ ਸੀ। ਉਸ ਦਿਨ ਤੋਂ ਪਿਛੋਂ ਉਹ ਆਪਣੇ ਪਤੀ ਨਾਲ ਮਟੱਕ ਮਟੱਕ ਕੇ ਚਲਦੀ ਤੇ ਸਹੇਲੀਆਂ ਅਗੇ ਉਹਨੂੰ ਸਲਾਹੁੰਦਿਆਂ ਨਹੀਂ ਸੀ ਥਕਦੀ। ਹਰ ਸਮੇਂ ਉਹ ਨਸ਼ਿਸ਼ਤ ਲਾਕੇ ਉਹਦੇ ਨਿਖਰੇ ਰੰਗ ਤੇ ਫਬਦੇ ਨਕਸ਼ਾਂ ਵਲ ਵੇਖਦੀ ਨ ਰਜਦੀ ਤੇ ਆਪਣੀ ਇਕੋ ਇਕ ਸੁਜਾਖੀ ਅਖ ਨੂੰ ਪੂਰਾ ਖੋਲ੍ਹਕੇ ਘੜੀ ਘੜੀ ਝਪਕਾਂਦੀ। ਪਰ ਉਹ ਵਿਚਾਰਾ ਫੋਟੋ ਉਤਰਵਾਉਣ ਦੇ ਕੋਈ ਹਫਤੇ ਪਿਛੋਂ ਸਪ ਲੜ ਜਾਣ ਕਰਕੇ ਤਾਈ ਨੂੰ ਹਮੇਸ਼ਾਂ ਲਈ ਛਡ ਗਿਆ ਸੀ। ਹਾਂ ਆਪਣੀ ਨਿਸ਼ਾਨੀ ਦੇ ਤੌਰ ਤੇ ਇਕ ਪੁਤਰ ਜ਼ਰੂਰ ਛਡ ਗਿਆ ਸੀ ਜਿਸਨੂੰ ਵੇਖ ਵੇਖ ਤਾਈ ਅੱਜ ਤਕ ਜੀਉਂਦੀ ਪਈ ਸੀ।

ਬੁਢੀ ਫਾਫਣ ਹੋ ਜਾਣ ਕਰਕੇ ਤਾਈ ਚੰਨੋ ਨੂੰ ਵਿਆਹਾਂ

ਦੀਆਂ ਪੁਰਾਣੀਆਂ ਰੀਤਾਂ ਤੇ ਜ਼ਰੂਰੀ ਲੋੜੀਂਦੀਆਂ ਚੀਜ਼ਾਂ ਦੀ ਪੂਰੀ ਪੂਰੀ ਵਾਕਫੀਅਤ ਸੀ ਤਦੇ ਤਾਂ ਮਹੱਲੇ ਦੀ ਹਰ ਕੋਈ ਨਵੀ ਅਧਖੜ ਬਣੀਂ ਜ਼ਨਾਨੀ ਆਪਣੇ ਪਹਿਲੇ ਧੀ ਪੁਤਰ ਦੇ ਵਿਆਹ ਸਮੇਂ ਉਹਦੇ ਕੋਲ ਆਕੇ ਪੁਛਦੀ "ਕਿਉਂ ਨੀ ਤਾਈ, ਹੋਰ ਹੁਣ ਕਿਹੜੀ ਕਿਹੜੀ ਚੀਜ਼ਾਂ ਨਾਂ ਬੰਦੋਬਸਤ ਕਰੀ ਧਿਨਾਂ" ਤੇ ਅਗੋਂ ਉਹ ਚੀਜ਼ਾਂ ਦੇ ਨਾਂ ਇੰਝ ਫਰਨਾ ਫਰਨ ਬੋਲੀ ਜਾਂਦੀ ਜਿਵੇਂ ਉਹਨੇ ਲਿਸਟ ਦਾ ਘੋਟਾ ਲਾ ਰਖਿਆ ਹੈ। ਭਾਵੇਂ ਸਲਾਹ ਤਾਂ ਉਹਦੀ ਬਦ-ਸਗਣੀ ਦੇ ਡਰ ਕਾਰਨ ਜਾਂ ਕਿਸੇ ਰੁਹ-ਰੀਤ ਦੇ ਰਹਿ ਜਾਣ ਦੇ ਭੈ ਕਾਰਨ ਜ਼ਿਆਦਾ ਤਰ ਵਿਆਹ ਪਿਛੋਂ ਹੀ ਬਹੁਤ ਜ਼ਰੂਰੀ ਸਮਝੀ ਜਾਂਦੀ ਪਰ ਉਹਨੂੰ ਵਿਆਹ ਵਾਲੇ ਘਰ ਘਟ ਹੀ ਸਦਦੇ ਉਹਦੀ ਕੁਲੱਖਣੀ ਨਜ਼ਰ ਤੋਂ ਸਹਿਮਦਿਆਂ ਕਈ ਤਾਂ ਸਾਫ ਕਹਿ ਜਾਂਦੀਆਂ "ਤਾਈ ਤੂੰ ਨ ਪਈ ਤਕਲੀਫ ਕਰੇਂ, ਤੁਧਕੀ ਹਭਾ ਕਿਸ਼ ਹਿਥੇ ਹੀ ਭੇਜੀ ਸਟਸਾਂ।" ਤਾਈ ਚੰਨੋ ਵੀ ਇਸ ਗਲ ਤੋਂ ਜਾਣੂ ਸੀ ਕਿ ਮਹੱਲੇ ਵਾਲੇ ਉਹਦੀ ਨਜ਼ਰ ਤੋਂ ਡਰਦਿਆਂ, ਉਹਨੂੰ ਘਰ ਨਹੀਂ ਬੁਲਾਂਦੇ, ਪਰ ਉਹ ਇਸੇ ਵਿਚ ਹੀ ਖੁਸ਼ੀ ਮਾਸੂਸਦੀ ਕਿ ਉਹਨੂੰ ਕਿਸੇ ਦੇ ਘਰ ਜਾਕੇ ਕੁਝ ਚੂੰਢੀ ਜਾਂ ਮੂੰਹ-ਵਿਖਾਈ ਦਿਤੇ ਬਿਨਾਂ ਹੀ ਸਾਰੀਆਂ ਚੀਜ਼ਾਂ ਮਿਲ ਜਾਂਦੀਆਂ ਸਨ। ਅਗੇ ਤਾਂ ਮਹੱਲੇ ਵਾਲੇ ਵਿਆਹ ਦੇ ਸਮਾਗਮ ਤੋਂ ਇਲਾਵਾ ਵੀ ਘਰ ਆਈ ਹਰ ਚੀਜ਼ ਤਾਈ ਦੇ ਖਾਉਣ ਲਈ ਦੇ ਆਉਂਦੇ ਸਨ ਪਰ ਆਸਾ ਸਿੰਘ ਨਾਲ ਵਾਪਰੀ ਘਟਨਾ ਪਿਛੋਂ, ਕਿਸੇ ਦਾ ਘੱਟ ਹੀ ਦਿਲ ਕਰਦਾ ਇਹਨੂੰ ਕੁਝ ਦੇਣ ਤੇ। ਆਸਾ ਸਿੰਘ ਨੂੰ ਰੇਲਵੇ ਦਾ ਇਨਸਪੈਕਟਰ ਹੋਣ ਕਾਰਨ, ਕੋਈ ਨੇਜੇ ਖਾਜਾ ਦੇ ਗਿਆ ਸੀ, ਤੇ ਉਹਦੀ ਧੀ ਜਦੋਂ

ਪਲੇਟ ਭਰਕੇ ਤਾਈ ਚੰਨੋ ਨੂੰ ਵੇਣ ਆਈ ਤਾਂ ਤਾਈ ਆਖਿਆ ਸੀ "ਹਿਹਾ ਜਹੀਆਂ ਨੌਕਰੀਆਂ ਕੁਸੈ ਕੁਸੈ ਕੀ ਹੀ ਲਭਣੀਆਂ ਨੁ" ਤੇ ਜੇ ਦਿਨ ਹੀ ਆਸਾ ਸਿੰਘ ਰਿਸ਼ਵਤ ਲੈਣ ਦੇ ਕੇਸ ਕਾਰਨ ਮਹਤਲ ਹੋ ਗਿਆ ਸੀ।

ਜਦੋਂ ਕਦੀ ਉਹ ਘਰੋਂ ਬਾਹਰ ਨਿਕਲਦੀ ਤਾਂ ਸਾਰੇ ਡਰਦੇ ਕਿ ਵੇਖੋ ਅਜ ਉਹਦੀ ਨਜ਼ਰ ਦਾ ਨਜ਼ਲਾ ਕਿਸ ਤੇ ਡਿਗਦਾ ਹੈ। ਹਰ ਕੋਈ ਆਪਣੀ ਚੰਗੀ ਚੀਜ਼ ਨੂੰ ਉਹਦੀ ਅਖੋਂ ਉਹਲੇ ਕਰਨ ਦੀ ਕਰਦਾ। ਇਕ ਵਾਰੀ ਜਦੋਂ ਉਹ ਸ਼ਾਮੀ ਗੁਰਦਵਾਰਿਉਂ ਕਥਾ ਸੁਣਕੇ ਦੁਗਲਾਂ ਵਾਲੀ ਗਲੀ ਵਿਚੋਂ ਲੰਘੀ ਤਾਂ ਉਸ ਵੇਖਿਆ ਕਿ ਕਾਹਨ ਸਿੰਘ ਆਪਣੀ ਬਾਹਰਲੀ ਕਚੀ ਕੰਧ ਨੂੰ ਢਾਹ ਕੇ ਇਟਾਂ ਦੀ ਪਕੀ ਬਣਵਾ ਰਿਹਾ ਹੈ। ਐਨਕਾਂ ਨੂੰ ਠੀਕ ਕਰਕੇ ਉਸ ਗੌਰ ਨਾਲ ਕੰਧ ਵਲ ਵੇਖਿਆ "ਆਪਣੇ ਕਾਹਨ ਸਿੰਘੇ ਕੰਧ ਤੈ ਚੰਗੀ ਬੜਵਾ ਘਿਧੀ ਸੁ" ਤੇ ਹਾਲਾਂ ਉਹ ਦਸ ਵੀਹ ਕਦਮ ਹੀ ਗਈ ਹੋਵੇਗੀ ਕਿ ਕੰਧ ਗਾਹੜ ਗਾਹੜ ਕਰਦੀ ਹੇਠਾਂ ਆ ਪਈ। "ਖਨਜ਼ੀਰਾਂ ਨੀਏਂ ਧੀਏ ਅਸਾਂ ਕੀ ਘਰ ਤੈ ਗਛਣ ਦਏਂ ਹਰ" ਸ਼ਰਫੂ ਮਿਸਤਰੀ ਇਹ ਸੋਚਕੇ ਕਿ ਉਹਦੇ ਘਰ ਜਾਣ ਤੋਂ ਪਹਿਲਾਂ ਹੀ ਕੰਧ ਦੇ ਡਿਗ ਪੈਣ ਨਾਲ ਉਹਨੂੰ ਵਿਸੇ ਮਜ਼ਦੂਰੀ ਵਿੱਚ ਇਹ ਕੰਧ ਦੋਬਾਰਾ ਬਣਾਉਣੀ ਪਏਗੀ, ਕਚੀਰੀਆ ਵਟਦਿਆਂ ਬੁੜ੍ਹਕਿਆ।

ਤਾਈ ਚੰਨੋ ਸਵੇਰੇ ਸਵੇਰੇ ਹੀ ਆਪਣੇ ਇਕਲੌਤੇ ਪੁਤਰ ਨੂੰ ਕਿਲ੍ਹੇ ਟੋਰਕੇ ਤੇ ਆਪ ਚਾਹ ਪਾਣੀ ਪੀਕੇ ਡਿਉੜੀ ਵਿਚ

ਪੰਗੂੜਾ ਡਾਹ ਕੇ ਆ ਬਹਿੰਦੀ। ਤਾਈ ਦੀ ਨਜ਼ਰ ਤੋਂ ਡਰਦਿਆਂ, ਮਾਤਾ ਜੀ ਸਾਨੂੰ ਦੋਹਾਂ ਭਰਾਵਾਂ ਨੂੰ ਸਕੂਲ ਇਕਠਿਆਂ ਨ ਜਾਣ ਦਿੰਦੇ ਤੇ ਜਦੋਂ ਕਦੀ ਅਸੀਂ ਕੋਈ ਵਧੀਆ ਸੂਟ ਪਾਂਦੇ ਤਾਂ ਉਸ ਦਿਨ ਤਾਂ ਮਾਤਾ ਜੀ ਦੀ ਖਾਸ ਹਿਦਾਇਤ ਹੁੰਦੀ ਵਲਾ ਮਾਰਕੇ ਜਾਣ ਲਈ। ਕਈ ਵਾਰੀ ਜਾਣ ਤੋਂ ਪਹਿਲਾਂ ਮਾਤਾ ਜੀ ਵੱਤੇ ਨੌਕਰ ਨੂੰ ਭੇਜਕੇ ਇਹ ਪਤਾ ਲਗਾ ਲੈਂਦੇ ਕਿ ਤਾਈ ਚੰਨੋ ਡਿਉੜੀ ਵਿਚ ਆ ਬੈਠੀ ਹੈ ਕਿ ਨਹੀਂ।

ਤਾਈ ਚੰਨੋ ਦਾ ਘਰ ਰਸਤੇ ਵਿਚ ਹੋਣ ਕਰਕੇ ਜਾਬੇ ਵਲ ਕਪੜੇ ਧੋਣ ਜਾਣ ਵਾਲੀਆਂ ਤੀਵੀਆਂ ਵੀ ਉਹਦਾ ਖਾਸ ਧਿਆਨ ਰਖਦੀਆਂ ਤੇ ਖਾਸ ਕਰਕੇ ਅਤਰ ਕੋਰਾਂ ਨਾਲ ਵਾਪਰੀ ਘੱਟਨਾਂ ਪਿਛੋਂ। ਅਤਰਕੌਰਾਂ ਜਦੋਂ ਕਪੜਿਆਂ ਦੀ ਪੰਡ ਧੋਕੇ ਉਹਦੀ ਡਿਉੜੀ ਅਗੋਂ ਲੰਘੀ ਸੀ ਤਾਂ ਉਸ ਠਡੀ ਤੇ ਹਥ ਧਰ ਕੇ ਆਖਿਆ ਸੀ "ਨੀ ਅਤਰ ਕੌਰਾਂ! ਤੂੰ ਤੇ ਮਿੜੇ ਇਤਨੀ ਬੜੀ ਪੰਡ ਝਟੇ ਪਟੇ'ਚ ਧੋਈ ਕੈ ਅਛੀ ਰਹੀਏਂ" ਤੇ ਸ਼ਾਮ ਨੂੰ ਜਦੋਂ ਸਾਰੀਆਂ ਗੁਰਦਵਾਰੇ ਕਥਾ ਸੁਣਨ ਜਾਣ ਸਮੇਂ ਅਤਰ ਕੌਰਾਂ ਦਾ ਪਤਾ ਕੀਤਾ, ਤਾਂ ਉਹਨੂੰ ਕਸ ਕੜਾਹ ਚੜ੍ਹਿਆ ਹੋਇਆ ਸੀ।

ਇਹੋ ਜਹੀਆਂ ਕਈ ਘਟਨਾਵਾਂ ਤਾਈ ਚੰਨੋ ਬਾਬਤ ਲੋਕਾਂ ਨੂੰ ਯਾਦ ਸਨ ਪਰ ਗੁਰਮੁਖ ਸਿੰਘ ਵਾਲੀ ਗਲ ਤਾਂ ਕ ਕਿਸੇ ਨੂੰ ਭੁਲਣੀ ਹੀ ਨਹੀਂ ਸੀ। ਜਦੋਂ ਗੁਰਮੁਖ ਸਿੰਘ ਲਾੜਾ ਬਣਕੇ ਚੂੜੀਦਾਰ ਪਜਾਮਾ ਪਾਈ ਹਥ ਵਿਚ ਖੂੰਡੀ ਫੜੀ ਲੰਘਿਆ ਸੀ ਤਾਂ ਇਹਦੇ ਨਸ਼ਿਸ਼ਤ ਲਾਕੇ ਆਖਣ ਦਾ ਕਿ ਕੀ ਇਸਨੇ

ਟੰਗਾਂ ਤੇ ਪਟੀਆਂ ਬਧੀਆਂ ਹੋਈਆਂ ਹਨ, ਇਹ ਨਤੀਜਾ ਨਿਕਲਿਆ ਸੀ ਕਿ ਦੂਜੇ ਦਿਨ ਸੱਚੀ ਮੁਚੀ ਸਾਰੀ ਆਤਸ਼ਬਾਜ਼ੀ ਨੂੰ ਇਕੋ ਵਾਰੀ ਅਗ ਲਗ ਜਾਣ ਕਾਰਨ, ਨਕੜਾਲੀ ਤੋਂ ਗੁਰਮੁਖ ਸਿੰਘ ਤੇ ਹੋਰ ਕਈ ਜਾਂਞੀ ਪੱਟੀਆਂ ਬੰਨਵਾ ਕੇ ਹੀ ਮੁੜੇ ਸਨ।

ਤਾਈ ਚੰਨੋ ਦੀ ਨਜ਼ਰ ਕਾਰਨ ਵਾਪਰੀ ਦੁਰਘਟਨਾ ਦੀ ਚਰਚਾ ਜਦੋਂ ਉਹਦੇ ਕੰਨਾਂ ਵਿਚ ਪੈਂਦੀ ਤਾਂ ਉਹ ਵਿਚੋ ਵਿਚ ਗੁਟਕਦੀ ਕਿ ਲੋਕੀ ਉਹਦੇ ਤੋਂ ਡਰਦੇ ਹਨ ਭਾਵੇਂ ਉਹ ਬਾਹਰੋਂ ਤਾਂ ਲੋਕਾਂ ਨੂੰ ਆਖਦੀ "ਮੈਂਢੇ ਤਕਣੇ ਨਾਲ ਕੇਹ ਹਵਣਾ, ਹਿਹ ਤੇ ਹੁਸਨੀਆਂ ਆਪਣੀਆਂ ਤਕਦੀਰਾਂ ਨੂ।"

ਨਰਿੰਜਨ ਸਿੰਘ, ਤਾਈ ਦਾ ਇਕਲੋਤਾ ਪੁਤਰ, ਕਿਲ੍ਹੇ ਵਿੱਚ ਤਿੰਨ ਰੁਪਏ ਰੋਜ਼ ਤੇ ਲਗਾ ਹੋਇਆ ਸੀ। ਮੁੰਡਾ ਹੈ ਸੀ ਸਿਆਣਾ ਤੇ ਸ਼ਕਲਵੰਦ। ਇਸੇ ਕਾਰਨ ਉਹ ਹਾਲਾਂ ਅਠਾਰਾਂ ਵਰ੍ਹਿਆਂ ਦਾ ਹੀ ਹੋਇਆ ਸੀ, ਕਿ ਸਾਕ ਆਉਣੇ ਸ਼ੁਰੂ ਹੋ ਗਏ ਸਨ। ਤਾਈ ਨੂੰ ਵੀ ਚਰੋਕਣਾ ਚਾਅ ਸੀ ਆਪਣੇ ਪੁਤਰ ਦੀ ਖੁਸ਼ੀ ਵੇਖਣ ਦਾ, ਸੋ ਉਸ ਗੁਜਰਖਾਨ ਵਾਲਿਆਂ ਦਾ ਸਾਕ ਮਨਜ਼ੂਰ ਕਰ ਲਿਆ ਤੇ ਛੇ ਮਹੀਨਿਆਂ ਦੇ ਅੰਦਰ ਅੰਦਰ ਹੀ ਵਿਆਹ ਹੋ ਗਿਆ। ਤਾਈ ਜਦੋਂ ਆਪਣੀ ਗੋਰੀ ਸਜ-ਵਿਆਹੀ ਨੂੰਹ ਨੂੰ ਵੇਹੜੇ ਵਿਚ ਫੁਰਤੀ ਨਾਲ ਕੰਮ ਕਰਦਿਆਂ ਵੇਖਦੀ, ਤਾਂ ਉਹਦੀਆਂ ਵਾਛਾਂ ਖਿਲ ਜਾਂਦੀਆਂ। ਤੇ ਉਹਦਾ ਝੁਰੜੀਆਂ ਵਾਲਾ ਘਸਿਆ ਮੂੰਹ ਕੁਝ ਲਿਸ਼ਕ ਪੈਂਦਾ ਤੇ ਉਹ ਉਹਦੇ ਪੇਟ ਵਲ ਵੇਖਕੇ

ਅਗਲੀ ਵਾਪਰਣ ਵਾਲੀ ਘਟਨਾ ਬਾਬਤ ਸੋਚਣ ਲਗ ਜਾਂਦੀ। ਬੁਢੀਆਂ ਵਿਚ ਬੈਠੀ ਉਹ ਆਪਣੀ ਨੂੰਹ ਦੀ ਤਾਰੀਫ਼ ਕਰਦੀ ਨਾ ਥਕਦੀ।

ਪਰ ਤਾਈ ਨੂੰ ਇਹ ਨੂੰਹ ਨਾ ਫਲੀ ਤੇ ਵਿਆਹ ਦੇ ਛੇ ਮਹੀਨਿਆਂ ਪਿਛੋਂ ਹੀ ਹੈਜ਼ੇ ਨਾਲ ਕਾਲ ਰਹਿਤ ਹੋ ਗਈ। ਤਾਈ ਨੂੰ ਉਹਦੇ ਮਰ ਜਾਉਣ ਤੇ ਕੁਝ ਦੁਖ ਤਾਂ ਹੋਇਆ, ਪਰ ਕੋਈ ਖਾਸ ਨਹੀਂ।

ਤਾਈ ਦੇ ਪੁਤਰ ਨੂੰ, ਸ਼ਰੀਫ ਤੇ ਕਮਾਊ ਜਵਾਨ ਹੋਣ ਕਰਕੇ ਦੂਜਾ ਸਾਕ ਮਿਲਣ ਵਿਚ ਵੀ ਕੋਈ ਚਿਲ ਨਾ ਲਗੀ ਤੇ ਪੰਜ ਛੇ ਮਹੀਨਿਆਂ ਪਿਛੋਂ ਹੀ ਤਖਤਪੜੀਉਂ ਉਹਦੀ ਮੰਗਣੀ ਹੋ ਗਈ। ਤਾਈ ਤਾਂ ਝੱਟ ਮੰਗਣੀ ਤੇ ਪਟ ਵਿਆਹ ਵਾਲੀ ਗਲ ਤੇ ਅਮਲ ਕਰਨ ਵਾਲੀ ਸੀ, ਸੋ ਉਸ ਦ ਮਹੀਨਿਆਂ ਪਿਛੋਂ ਹੀ ਵਿਆਹ ਕਰ ਦਿਤਾ।

ਬੀਰਾਂ, ਤਾਈ ਦੀ ਨਵੀਂ ਨੂੰਹ, ਤਾਈ ਦੀਆਂ ਆਸਾਂ ਤੋਂ ਬਹੁਤ ਜ਼ਿਆਦਾ ਦਾਜ ਲਿਆਈ ਕਿਉਂਜੋ ਉਹ ਵੀ ਮਾਂ ਪਿਓ ਦੀ ਇਕੋ ਇਕ ਧੀ ਸੀ। ਜਿਉਂ ਜਿਉਂ ਦਾਜ ਨੂੰ ਵੇਖਦੀ, ਤਾਈ ਤਿਉਂ ਤਿਉਂ ਪਈ ਗੁਟਕਦੀ—"ਮੇਂਡਾ ਹਿਕਾ ਪੁਤਰ ਨਰਿੰਜਨ ਲੋਕਾਂ ਦੇ ਚਵ੍ਹਾਂ ਪੁਤਰਾਂ ਜਿਤਨਾ ਦਾਜ ਘਿਨ ਆਇਆ।" ਤਾਈ ਨੂੰ ਨਵਾਂ ਵਿਆਹ ਬਹੁਤ ਸਸਤਾ ਪਿਆ ਸੀ, ਕਿਉਂਜੋ ਗਹਿਣੇ ਕਪੜੇ ਤਾਂ ਪਹਿਲੀ ਨੂੰਹ ਦੇ ਪਏ ਹੋਣ ਕਰਕੇ ਉਹਨੂੰ ਕੁਝ

ਵੀ ਨਹੀਂ ਸੀ ਲੈਣਾ ਪਿਆ। ਸਗੋਂ ਨਵੇਂ ਆਏ ਦਾਜ ਨੇ ਉਹਦੇ ਘਰ ਭਾਂਡਿਆਂ, ਬਿਸਤਰਿਆਂ ਤੇ ਕਪੜਿਆਂ ਵਿਚ ਹੋਰ ਵਾਧਾ ਕੀਤਾ ਸੀ। ਬਰਾਦਰੀ ਵਲੋਂ ਮਿਲਿਆ ਨਿਉਂਦਰਾ ਹੀ ਤਾਈ ਮਸਾਂ ਵਿਆਹ ਤੇ ਖਰਚ ਕੀਤਾ ਸੀ। ਉਹ ਖੁਸ਼ ਸੀ ਕਿ ਭਾਵੇਂ ਰਬ ਨੇ ਉਹਨੂੰ ਪੁਤਰ ਤਾਂ ਇਕੋ ਦਿਤਾ ਸੀ, ਪਰ ਉਹਦੀ ਕਿਸਮਤ ਵਿਚ ਦੋ ਵਿਆਹ ਲਿਖਕੇ ਕੱਸਰ ਕਢ ਛਡੀ ਸੀ। ਬੀਰਾਂ ਦਾ ਦਰਮਿਆਨਾ ਕੱਦ, ਮੋਟਾ ਭਰਵਾਂ ਜੁਸਾ ਤੇ ਕਣਕ ਭਿੰਨਾ ਗੋਲਟਾ ਮੂੰਹ ਤਾਈ ਚੰਨੋ ਨੂੰ ਬਹੁਤ ਪਸੰਦ ਸੀ। ਉਹ ਹਰ ਥਾਂ ਹਰ ਇਕ ਅਗੇ ਆਪਣੀ ਦੂਜੀ ਨੂੰਹ ਦੇ ਚੰਗੇ ਸੁਭਾ ਨੂੰ ਸਲਾਹੁੰਦੀ ਤੇ ਉਹਦੇ ਆਰਾਮ ਦਾ ਵੀ ਖਾਸ ਖਿਆਲ ਰਖਦੀ—"ਮੇਰੇ ਨਰਿੰਜਣ ਸਿੰਘੇ ਨੀ ਬਹੁਟੀ ਜਹੀ [illegible] ਅਕਲਵੰਦ ਹੋਰ ਕੋਈ ਘਟ ਹੀ ਹਵਸੀ।" ਉਹ ਕਈ ਘਰੀਂ ਨੂੰਹ ਦਾ ਜ਼ਿਕਰ ਆਉਣ ਸਮੇਂ ਆਖਦੀ।

ਹਾਲਾਂ ਬੀਰਾਂ ਦੇ ਦਿਨ ਪੂਰੇ ਹੋਣ ਵਿਚ ਕੋਈ ਦੋ ਮਹੀਨੇ ਹੋਸਨ ਕਿ ਤਾਈ ਉਹਦੇ ਵਾਸਤੇ ਦੇਸੀ ਘਿਉ ਮੰਗਵਾਣਾ ਸ਼ੁਰੂ ਕਰ ਦਿਤਾ। ਉਹ ਉਹਨੂੰ ਬਾਹਰ ਘਟ ਜਾਣ ਦਿੰਦੀ ਤੇ ਰੋਜ਼ ਵਾਲਾ ਕੰਮ ਵੀ ਨਾ ਕਰਨ ਦਿੰਦੀ ਤਾਈ ਕਿਸੇ ਖਾਸ ਸੁਭਾਗੇ ਦਿਨ ਦੀ ਇੰਤਜ਼ਾਰ ਵਿਚ ਸੀ। ਜਿਸ ਦਿਨ ਉਹਦੇ ਪੁਤਰ ਦੇ ਬੂਟੇ ਨਾਲ ਫੁਲ ਖਿੜਨੇ ਸਨ। ਆਖਰ ਉਹ ਦਿਨ ਵੀ ਆਇਆ ਤੇ ਤਾਈ ਦੇ ਘਰ ਪੋਤਰਾ ਹੋਇਆ। ਤਾਈ ਤੇ ਹੁਣ ਖੁਸ਼ੀ ਵਿਚ ਫਲੀ ਨਹੀਂ ਸੀ ਸਮਾਂਦੀ। ਬਰਾ ਜ਼ਰਾ ਕੁਝ ਰੋਂਦਾ ਤੇ ਉਹ ਦੌੜਕੇ ਪਹੁੰਚਦੀ। ਉਹ ਆਪਣੇ ਆਪ ਤੋਂ ਜ਼ਿਆਦਾ ਖੁਸ਼ ਦੁਨੀਆਂ

ਵਿਚ ਕਿਸੇ ਹੋਰ ਨੂੰ ਨਹੀਂ ਸੀ ਸਮਝਦੀ।

ਪਰ ਰੱਬ ਦੇ ਰੰਗ ਨਿਆਰੇ ਨੇ। ਹਾਲਾਂ ਬਚਾ ਦਸਾਂ ਦਿਨਾਂ ਦਾ ਹੀ ਹੋਇਆ ਸੀ; ਕਿ ਉਹਦੀ ਮਾਂ, ਨਮੂਨੀਆ ਹੋ ਜਾਣ ਕਾਰਨ ਚਲ ਵਸੀ, ਤੇ ਹਫਤੇ ਅੰਦਰ ਹੀ ਬਚਾ ਵੀ ਆਪਣੀ ਵਿਛੜੀ ਮਾਂ ਨੂੰ ਜਾ ਮਿਲਿਆ। ਤਾਈ ਨੂੰ ਹੁਣ ਪਹਿਲੀ ਵਾਰੀ ਆਪਣੀ ਨੂੰਹ ਤੇ ਪੋਤਰੇ ਦੇ ਮਰਨ ਦਾ ਦੁਖ ਹੋਇਆ। ਉਹਨੂੰ ਘਰ ਪਹਿਲੇ ਵਾਂਗ ਫਿਰ ਸੁੰਨਾ ਦਿਸਣ ਲਗ ਪਿਆ, ਤੇ ਭਾਂ ਭਾਂ ਉਹਨੂੰ ਖਾਣ ਲਗੀ।

ਸਾਰੇ ਪਿੰਡ ਵਿਚ ਸ਼ਕ ਵਾਲੀ ਗਲ ਪਕੀ ਹੋ ਗਈ ਕਿ ਤਾਈ ਚੰਨੋ ਡੈਣ ਹੈ ਤੇ ਇਹਦੇ ਘਰ ਆਈ ਕੋਈ ਨੂੰਹ ਜੀਉਂਦੀ ਨਹੀਂ ਰਹਿ ਸਕਦੀ। ਉਹਦੀ ਕੁਲੱਖਣੀ ਨਜ਼ਰ ਦੋ ਨੌਜਵਾਨ ਕੁੜੀਆਂ ਦਾ ਬਲੀਦਾਨ ਲੈ ਚੁਕੀ ਸੀ।

ਤਾਈ ਨੂੰ ਹੁਣ ਚੰਗੀ ਤਰਾਂ ਮਾਲੂਸ ਹੋਗਿਆ ਕਿ ਲੋਕਾਂ ਨੂੰ ਲਗਣ ਵਾਲੀ ਨਜ਼ਰ ਆਪਣੇ ਘਰ ਵੀ ਮਾਰੂ ਅਸਰ ਕਰ ਸਕਦੀ ਏ!

ਇਸ ਨੂੰਹ ਨੂੰ ਮੋਇਆਂ ਅਠ ਮਹੀਨੇ ਲੰਘ ਗਏ ਪਰ ਕਿਸੇ ਨਰਿੰਜਨ ਸਿੰਘ ਦੇ ਨਵੇਂ ਸਾਕੇ ਬਾਰੇ ਗਲ ਤਕ ਵੀ ਨਾ ਗੋਲੀ। ਤਾਈ ਨੂੰ ਹੁਣ ਨਵਾਂ ਸਾਕ ਲਭਣ ਦੀ ਆਸ ਵੀ ਬਹੁਤ ਘਟ ਸੀ, ਕਿਉਂ ਜੋ ਨਾਲ ਲਗਦਿਆਂ ਪਿੰਡਾਂ ਤਕ ਓਹਦੀ ਕੁਲੱਖਣੀ ਤੇ ਘਰ ਉਜਾੜੂ ਨਜ਼ਰ ਦੀ ਚਰਚਾ ਪਹੁੰਚ ਗਈ ਸੀ। ਕਦੀ ਕਦੀ ਦਿਲ-ਢਾਊ ਚਾਂ ਉਹਨੂੰ ਬਹੁਤ ਹੀ ਦਬੋਚ ਲੈਂਦੀਆਂ।

ਪਰ ਉਹਦਾ ਪੁਤਰ ਤਾਂ ਹਰ ਸਮੇਂ ਗੁਮਿਆਂ ਗੁਮਿਆਂ ਲਗਦਾ। ਉਹ ਹੁਣ ਨੌਕਰੀ ਤੇ ਵੀ ਕਦੀ ਕਦੀ ਨਾ ਜਾਂਦਾ ਤੇ ਸਾਰਾ ਸਾਰਾ ਦਿਨ ਘਰ ਮੰਜੀ ਤੇ ਲੰਮਾ ਪਿਆ ਰਹਿੰਦਾ। ਭੁਖ ਤੇ ਉਹਨੂੰ ਹੁਣ ਲਗਦੀ ਹੀ ਨਹੀਂ ਸੀ ਤੇ ਤਾਈ ਨਾਲ ਵੀ ਉਹ ਬਹੁਤ ਘਟ ਬੋਲਦਾ। ਤਾਈ ਬੁਝ ਲਿਆ ਕਿ ਇਸ ਸਾਰੀ ਖੱਜਲ-ਖੁਆਰੀ ਦਾ ਦੋਸ਼ੀ, ਲੋਕਾਂ ਦੀਆਂ ਗਲਾਂ ਸੁਣ ਸੁਣ ਕੇ, ਨਰਿੰਜਨ ਵੀ ਉਹਨੂੰ ਹੀ ਸਮਝ ਰਿਹਾ ਸੀ।

ਤਾਈ ਚੰਨੋ ਆਪਣੇ ਪਤਰ ਦੇ ਢਠੇ ਮੂੰਹ ਨੂੰ ਵੇਖਣ ਸਾਰ ਆਪਣੇ ਅੰਦਰ ਇਕ ਚੀਸ ਮਾਸੂਸ ਕਰਦੀ ਤੇ ਕਈ ਕਈ ਘੰਟੇ ਰੋਂਦੀ ਰਹਿੰਦੀ। ਉਹ ਗੁਰਦਵਾਰੇ ਜਾ ਕੇ ਹਰ ਵੇਲੇ ਇਹੋ ਅਰਦਾਸਾਂ ਕਰਦੀ ਕਿ ਇਕ ਵਾਰੀ ਹੋਰ ਉਹਦੇ ਪੁਤਰ ਦਾ ਘਰ ਆਬਾਦ ਕਰਕੇ ਰਬ ਬੇਸ਼ਕ ਉਹਦੀ ਜਾਨ ਲੈ ਲਵੇ, ਉਹਨੂੰ ਅੰਨ੍ਹਿਆ ਕਰ ਛਡੇ, ਉਹ ਜ਼ਰਾ ਉਫ ਨਹੀਂ ਕਰੇਗੀ। ਸਾਰੀ ਬਰਾਦਰੀ ਵਿਚ ਵੀ ਉਹ ਨੀਸਾਂ ਕਢਦੀ ਤੇ ਹਰ ਇਕ ਦੀਆਂ ਮਿੰਨਤਾਂ ਕਰਦੀ ਕਿ ਕੋਈ ਉਹਦੇ ਪੁਤਰ ਦੇ ਘਰ ਨੂੰ ਆਬਾਦ ਕਰਨ ਵਿਚ ਉਹਦੀ ਸਹਾਇਤਾ ਕਰੇ ਪਰ ਬਰਾਦਰੀ ਦਾ ਕੋਈ ਰਿਸ਼ਤੇਦਾਰ ਵੀ ਆਪਣੀ ਧੀ ਨੂੰ ਕੁਰਬਾਨੀ ਲਈ ਦੇਣ ਤੇ ਤਿਆਰ ਨਹੀਂ ਸੀ।

ਹੁਣ ਉਹਦੀ ਨੂੰਹ ਨੂੰ ਮੋਇਆਂ ਪੂਰਾ ਸਾਲ ਗੁਜ਼ਰ ਗਿਆ ਸੀ ਪਰ ਹਾਲਾਂ ਤਕ ਨਰਿੰਜਨ ਉਵੇਂ ਦਾ ਉਵੇਂ ਰੰਡਾ ਹੀ ਸੀ। ਤਾਈ ਨੂੰ ਹੁਣ ਕਿਸੇ ਪਾਸਿਉਂ ਵੀ ਆਸ ਦੀ ਲੋਅ ਨਜ਼ਰ

ਨਹੀਂ ਸੀ ਆਉਂਦੀ ਤੇ ਉਧਰੋਂ ਨਰਿੰਜਨ ਝੂਰ ਝੂਰ ਕੇ ਅਧਾ ਰਹਿ ਗਿਆ ਸੀ। ਪਰ ਫਿਰ ਵੀ ਤਾਈ ਆਸਾਂ ਦੀ ਢੇਰੀ ਸਾਰੀ ਨਾ ਢਾਹੀ।

ਆਖਰ ਰਬ ਨੇ ਤਾਈ ਦੀ ਅਰਦਾਸ ਵੀ ਸੁਣੀ ਤੇ ਅੜਿਆਲੇ ਦੇ ਇਕ ਸਰਦਾਰ ਨੇ ਆਪਣੀ ਧੀ ਦਾ ਸਾਕ ਦੇਣਾ ਪ੍ਰਵਾਨ ਕਰ ਲਿਆ। ਉਹ ਇਨ੍ਹਾਂ ਨਜ਼ਰਾਂ ਵਜ਼ਰਾਂ ਦੇ ਮੁਆਮਲਿਆਂ ਤੇ ਜ਼ਰਾ ਵਿਸ਼ਵਾਸ਼ ਨਹੀਂ ਸੀ ਕਰਦਾ। ਕਈ ਲੋਕਾਂ ਉਸਨੂੰ ਇਸ ਗਲ ਤੋਂ ਵਰਜਿਆ। ਪਰ ਉਹ ਸੀ ਕਿ ਉਸ ਕਿਸੇ ਦੀ ਨਾ ਸੁਣੀ ਤੇ ਆਪਣੀ ਜ਼ਬਾਨ ਤੇ ਪਕਾ ਰਿਹਾ। ਤਾਈ ਸਾਕ ਹੋ ਜਾਣ ਤੇ ਰਬ ਦਾ ਲਖ ਲਖ ਸ਼ੁਕਰ ਕੀਤਾ ਤੇ ਦਾਈ ਰੁਪਏ ਦਾ ਕੜਾਹ ਪ੍ਰਸ਼ਾਦ ਵੀ ਗੁਰਦਵਾਰੇ ਸੇਵਾ ਕਰਾਇਆ। ਹੁਣ ਤਾਈ ਆਪਣਾ ਬਹੁਤਾ ਸਮਾਂ ਗੁਰਦਵਾਰੇ ਸੇਵਾ ਕਰਨ ਵਿਚ ਲਗਾਂਦੀ। ਤਾਈ ਡਰਦੀ ਸੀ ਕਿ ਕਿਧਰੇ ਲੋਕਾਂ ਦੀਆਂ ਭਾਨੀਆਂ ਉਹਦੇ ਕੁੜਮ ਤੇ ਅਸਰ ਹੀ ਨਾ ਕਰ ਜਾਉਣ। ਇਸ ਲਈ ਮਹੀਨੇ ਦੇ ਅੰਦਰ ਅੰਦਰ ਹੀ ਤਾਈ ਨਰਿੰਜਨ ਦਾ ਵਿਆਹ ਰਚਾ ਦਿਤਾ।

ਤਾਈ ਇਤਨੀ ਖੁਸ਼ੀ ਪਹਿਲਾਂ ਕਿਸੇ ਵਿਆਹੇ ਤੇ ਵੀ ਨਹੀਂ ਸੀ ਮਾਸੂਸ ਕੀਤੀ!

ਜਦੋਂ ਡੋਲੀ ਲੈਕੇ ਨਰਿੰਜਨ ਖੁਸ਼ੀ ਖੁਸ਼ੀ ਵਾਪਸ ਆਪਣੇ ਪਿੰਡ ਵਿਚ ਵੜਿਆ ਤਾਂ ਉਸ ਆਪਣੀ ਮਾਤਾ ਬਾਬਤ ਇਕ

ਅਜੀਬ ਖਬਰ ਸੁਣੀ !

ਤਾਈ ਚੰਨੋ ਆਪਣੀ ਇਕੋ ਇਕ ਅੱਖ ਵਿਚ ਕੋਈ ਅਜਿਹੀ ਚੀਜ਼ ਪਾ ਲਈ ਸੀ ਜਿਸ ਕਾਰਨ ਉਹਦੀ ਉਹ ਅਖ ਵੀ ਪਾਣੀ ਬਣਕੇ ਹਮੇਸ਼ਾਂ ਲਈ ਵਹਿ ਤੁਰੀ ਸੀ।



ਮੈਂ ਸਵਿੰਦਰ ਸਿੰਘ ਉਪੱਲ ਦੀਆਂ ਕਹਾਣੀਆਂ ਪੜ੍ਹੀਆਂ ਹਨ। ਉਹ ਇਕ ਹੋਨਿਹਾਰ ਕਹਾਣੀ-ਲੇਖਕ ਹੈ। ਉਹਦੀਆਂ ਕਹਾਣੀਆਂ ਸਥਾਨਕ ਰੰਗਣ ਨਾਲ ਭਰੀਆਂ ਪਈਆਂ ਹਨ। ਪੋਠੋਹਾਰੀ ਪਾਤਰਾਂ ਦੇ ਚਿਤਰ ਉਹ ਚੰਗੇ ਵਾਹ ਸਕਿਆ ਹੈ। ਆਸ ਹੈ, ਜੇ ਅਗਲੇ ਸੰਗ੍ਰਹਿਆਂ ਵਿਚ ਉਹ ਵਧੇਰੇ ਸੁਘੜ ਨਜ਼ਰ ਆਵੇਗਾ।

ਪ੍ਰੋ: ਸੁਰਿੰਦਰ ਸਿੰਘ 'ਕੋਹਲੀ' ਐਮ. ਏ. ਦਿਲੀ



ਇਨ੍ਹਾਂ ਕਹਾਣੀਆਂ ਵਿਚ ਪੇਂਡੂ ਜ਼ਿੰਦਗੀ ਦੀ ਬੜੀ ਸੁਚੱਜੀ ਤੇ ਨਰੋਈ ਤਸਵੀਰ ਹੈ। ਇੰਞ ਜਾਪਦਾ ਹੈ, ਜਿਵੇਂ ਉਪੱਲ ਨੇ ਆਪਣੀਆਂ ਅਖਾਂ ਕਿਸੇ ਵੇਲੇ ਵੀ ਆਪਣੇ ਚੁਗਿਰਦੇ ਵਲੋਂ ਬੰਦ ਨਹੀਂ ਕੀਤੀਆਂ। ਪਰ ਇਹ ਪਹਿਲਾ ਕਦਮ ਹੁੰਦਾ ਹੈ।

ਅਗਲਾ ਕਦਮ ਇਸ ਮੁਸ਼ਾਹਿਦੇ ਨੂੰ ਕਿਸੇ ਨੁਕਤੇ ਤੇ ਲਿਆ ਕੇ ਇਕ ਕਲਾ-ਭਰਪੂਰ ਗੋਂਦ ਵਿਚ ਗੁੰਦਣਾ ਹੁੰਦਾ ਹੈ। ਇਸ ਸ਼ਕਤੀ ਦੀਆਂ ਸੁਚੱਜੀਆਂ ਛੋਹਾਂ ਇਨ੍ਹਾਂ ਕਹਾਣੀਆਂ ਵਿਚ ਮਿਲਦੀਆਂ ਤਾਂ ਹਨ, ਪਰ ਆਸ ਹੈ, ਕਿ ਵਧੇਰੇ ਤਜਰਬੇ ਤੇ ਵਾਕਫ਼ੀ ਨਾਲ ਇਹ ਹੋਰ ਚੰਗੇਰੀ ਗੋਂਦ ਦਾ ਰੂਪ ਧਾਰਨਗੀਆਂ।

ਪ੍ਰੋ: ਅਮਰੀਕ ਸਿੰਘ ਐਮ. ਏ. ਸ਼ਿਮਲਾ



ਨੈਸ਼ਨਲ ਬੁਕ ਸ਼ਾਪ ਦਿੱਲੀ